ਸ... ਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਤਰਕਸ਼ੀਲ

ਅੰਕ ਨੰ: 1 (ਮਈ-ਜੂਨ 1986)

ਸਹਿਯੋਗ ਰਾਸ਼ੀ 3 ਰੁਪਏ

ਮੁਖ ਸੰਪਾਦਕ : ਰਾਜਪਾਲ ਸਿੰਘ

ਇਸ ਅੰਕ ਵਿੱਚ



ਸਹਿ

ਪੂਰੀ ਅ...

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ੰਪਾਦਕੀ ਬੋਰਡ

ਜੀਵਨ ਲਾਲ ਸ਼ਹਿਣਾਂ,
ਜਸਪਾਲ ਘਈ,
ਅਮੀਰਜੀਤ,

ਰਚਨਾਵਾਂ ਤੇ ਹੋਰ ਚਿੱਠੀ-ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
POST BOX No. 48
ਕੋਟਕਪੂਰਾ—151204

ਚੰਦੇ ਭੇਜਣ ਲਈ ਪਤਾ

ਜੀਵਨ ਲਾਲ ਸ਼ਹਿਣਾਂ
ਸੁਖਾਨੰਦ ਬਸਤੀ, ਤਪਾ
6 ਅੰਕਾਂ ਦਾ ਚੰਦਾ 15 ਰੁਪਏ

ਾਈਟਲ ਡਿਜ਼ਾਈਨ

ਬੇਦੀ ਐਸ. ਐਸ.
ਕੋਟਕਪੂਰਾ।

ਖ ਸੰਪਾਦਕ
ਜਪਾਲ ਸਿੰਘ

ਮਾਲਕ, ਪ੍ਰਿੰਟਰ, ਪ੍ਰਕਾਸ਼ਕ ਅਮੀਰਜੀਤ ਸਿੰਘ 'ਕੈਂਥ' ਨੇ ਨਗਰ-ਮਗਰ ਪ੍ਰਿੰਟਰਜ਼ ਜੰਮੂ ... ਨੰ: 5 ਲੁਧਿਆਣੇ ਤੋਂ ਛਪਵਾਕੇ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ... ਕੋਟ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

ਤਰਕਸ਼ੀਲਤ (Rationalism) ਇਕ ਦ੍ਰਿਸ਼ਟੀਕੋਣ ਹੈ ਕੋਈ ਵਿਚਾਰਧਾਰਾ ਨਹੀਂ। ਇਹ ਇੱਕ ਮਾਨਸਿਕ ਨਜ਼ਰੀਆ ਹੈ ਜਿਹੜਾ ਬਿਨਾਂ ਸ਼ੱਕ ਤਰਕ ਦੀ ਸਰਵਉੱਚਤਾ ਨੂੰ ਮੰਨਦਾ ਹੈ ਅਤੇ ਇਸ ਕਿਸਮ ਦਾ ਦਾਰਸ਼ਨਿਕ ਅਤੇ ਸ਼ਦਾਚਾਰਕ ਢਾਂਚਾ ਉਸਾਰਨਾ ਚਾਹੁੰਦਾ ਹੈ ਜਿਹੜਾ ਤਜਰਬੇ ਦੁਆਰਾ ਪਰਖਿਆ ਜਾ ਸਕੇ ਅਤੇ ਕਾਲਪਨਿਕ ਮਾਨਤਾਵਾਂ ਤੋਂ ਅਜ਼ਾਦ ਹੋਵੇ। ਇਹ ਵਿਚਾਰਾਂ ਦ ਬੰਦ ਢਾਂਚੇ ਨੂੰ ਨਹੀਂ ਦਰਸਾਉਂਦਾ। ਇਹ ਹਰ ਵਰਤਾਰੇ, ਘਟਨਾ ਮਾਦੇ ਅਤ ਮਨੁੱਖਾਂ ਪ੍ਰਤੀ ਕਿਉਂ, ਕਿਸ ਤਰ੍ਹਾਂ ਤੇ ਕੀ ਜ਼ਾਣਨ ਦੀ ਜਗਿਆਸਾ ਪੈਦਾ ਕਰਦਾ ਹੈ। ਇਹ ਕਿਸੇ ਦੀ ਪ੍ਰਮਾਣੀਕਤਾ, ਕਿਸੇ ਮਨੁੱਖ ਦੁਆਰਾ ਕਹੀ ਹੋਈ ਗੱਲ, ਜ਼ਾਂ ਕਈ ਗੈਬੀ ਸ਼ਕਤੀ ਨੂੰ ਉਨਾ ਚਿਰ ਮੰਨਣੋਂ ਮੁਨਕਰ ਹੈ ਜਦ ਤੱਕ ਇਹ ਤਜਰਬੇ ਜਾਂ ਤਰਕ ਤੇ ਪੂਰੀ ਨਹੀਂ ਉਤਰਦੀ। ਇਹ ਤਰਕ ਦੀ ਸਰਵਉੱਚਤਾ ਵਿਚ ਵਿਸ਼ਵਾਸ ਬੰਨਦਾ ਹੈ। ਆਧੁਨਿਕ ਤਰਕਸ਼ੀਲਾਂ ਲਈ ਦਲੀਲ ਜਾਂ ਤਰਕ ਕੋਈ ਗੁੰਝਲਦਾਰ ਗੁਣ ਨਹੀਂ ਨਾ ਹੀ ਕੋਈ ਘੜੀ ਘੜਾਈ ਅੜਾਉਂਣੀ ਹੈ ਸਗੋਂ ਇਹ ਮਨੁੱਖ ਦੀ ਸਚਾਈ ਲੱਭਣ ਲਈ ਜੱਦੀ ਅਤੇ ਜੀਵ-ਵਿਗਿਆਨਕ ਗੁਣ ਹੈ। ਤਰਕਸ਼ੀਲ ਮਨੁੱਖ ਨੂੰ ਆਪਣਾ ਪੈਰ ਧਰਤੀ ਤੇ ਟਿਕਾਉਣ ਦਾ ਰਾਹ ਦਸਦੀ ਹੈ। ਇਹ ਨਜ਼ਰੀਏ ਨੂੰ ਯਥਾਰਥਿਕ ਬਣਾਉਂਦਾ ਹੈ।

ਇਸੇ ਤਰ੍ਹਾਂ ਨੈਤਿਕਤਾ ਦੇ ਸਬੰਧ ਵਿੱਚ ਤਰਕਸ਼ੀਲਤਾ ਮਨੁੱਖ ਨੂੰ ਵਿਹਾਰ ਅਤੇ ਮਨੁੱਖੀ ਕਦਰਾਂ ਕੀਮਤਾਂ ਸੰਬੰਧੀ ਅਜ਼ਾਦਾਨਾ ਚੋਣ ਦਾ ਹੱਕ ਦਿੰਦੀ ਹੈ। ਇਸ ਵਿਚ ਨੈਤਿਕਤਾ ਦੀ ਸਮਝ ਧੁਰੋਂ ਨਿਕਲੀ ਜਾਂ ਪਹਿਲਾਂ ਹੀ ਬਣੀ ਕਿਸੇ ਸਕੀਮ ਅਨੁਸਾਰ ਨਹੀਂ, ਸਗੋਂ ਇਹ ਮਨੁੱਖੀ ਅਜ਼ਾਦੀ ਅਤੇ ਇਸ ਦੇ ਵਧਣ ਫੁੱਲਣ ਲਈ ਲੋੜ ਤੇ ਨਿਰਭਰ ਹੈ। ਇਸ ਵਿਚ ਇੱਕ ਦੀ ਅਜ਼ਾਦੀ ਦੂਜੇ ਦੀ ਅਜ਼ਾਦੀ ਵਿਚ ਵਿਘਨ ਨਹੀਂ ਪਾਉਂਦੀ ਅਤੇ ਦੂਜਿਆਂ ਦਾ ਧਿਆਨ ਵੀ ਰੱਖਦੀ ਹੈ।

ਅੱਜ ਦੀਆਂ ਜਿਉਣ ਹਾਲਤਾਂ ਮਨੁੱਖ ਲਈ ਕੋਈ ਬਹੁਤੀਆਂ ਵਧੀਆਂ ਨਹੀਂ। ਜਿੱਥੇ ਧਾਰਮਿਕ ਅੰਧ ਵਿਸ਼ਵਾਸ਼ਾਂ, ਜਾਦੂ-ਟੂਣਿਆਂ, ਜੋਤਿਸ਼, ਅਗਿਆਨਤਾ ਤੇ ਭਰਮ ਭੁਲੇਖਿਆਂ ਵਿਚ ਲੋਕ ਘਿਰੇ ਹੋਏ ਹਨ ਅਤੇ ਲੁਟੇਰੇ ਰਾਜ ਪ੍ਰਬੰਧ ਦੀ ਉਮਰ ਲੰਮੀ ਕਰਨ ਵਾਲੇ ਪੂੰਜੀਵੀ ਸਾਧ, ਸੰਤ, ਸਿਆਣੇ, ਕਾਜ਼ੀ, ਪਾਦਰੀ ਅਤੇ ਪੁਜਾਰੀ ਹਕੀਕਤਾਂ ਤੇ ਪਰਦਾ ਪਾ ਕੇ ਮਿਹਨਤਕਸ਼ ਲੋਕਾਂ ਨੂੰ ਕਰਾਮਾਤਾਂ, ਆਤਮਵਾਂ, ਕਿਸਮਤ ਅਤੇ ਕਰਮਾਂ ਦੇ ਚੱਕਰ ਵਿਚ ਫਸਾਈ ਫਿਰਦੇ ਹਨ ਅਤੇ ਜਿੱਥੇ ਆਉਣ ਵਾਲੀ ਹਰ ਮੁਸੀਬਤ ਨੂੰ ਕਰਮਾਂ ਦੀ ਕਰਨੀ, ਰੱਬ ਦੀ ਕਰੋਪੀ ਜਾਂ ਪਿਛਲੇ ਜਨਮਾਂ ਦਾ ਫਲ ਕਿਹਾ ਜਾਂਦਾ ਹੈ। ਮਨੁੱਖ ਇਸ ਸਮਾਜ ਨੂੰ ਇਕ ਚੰਗੇ ਸਮਾਜ ਵਿਚ ਬਦਲਣਾ ਚਾਹੁੰਦਾ ਹੈ ਤਾਂ ਉਸਨੂੰ ਅਪਣੀ ਸੋਚ ਨੂੰ ਖੁੰਢਾ ਕਰਨ ਵਾਲੀਆਂ ਰੂੜੀਵਾਦੀ ਮਾਨਤਾਵਾਂ ਅਤੇ ਗੈਰ-ਵਿਗਿਆਨਕ ਦ੍ਰਿਸ਼ਟੀਕੋਣ ਤੋਂ ਖਹਿੜਾ ਛੁਡਾਉਣਾ ਪਵੇਗਾ। ਇਸ ਲਈ ਜਿਸ ਮਨੁੱਖ ਅੰਦਰ ਸਮਾਜ ਨੂੰ ਬਦਲਣ ਦੀ ਇੱਛਾ ਹੈ ਉਸ ਨੂੰ ਤਰਕਸ਼ੀਲ ਹੋਣਾ ਚਾਹੀਦਾ ਹੈ।

ਇਸੇ ਉਪਰੋਕਤ ਮੰਤਵ ਨੂੰ ਮੁੱਖ ਰੱਖਦੇ ਹੋਏ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵੱਲੋਂ 'ਤਰਕਸ਼ੀਲ' ਦਾ ਪਹਿਲਾਂ ਅੰਕ ਪਾਠਕਾ ਦੇ ਹੱਥਾਂ ਵਿਚ ਪਚਾਉਣ ਦੀ ਖੁਸ਼ੀ ਲੈ ਰਹੇ ਹਾਂ। ਸ਼ੁਰੂ ਵਿਚ ਅਸੀਂ ਇਸ ਨੂੰ ਦੋ-ਮਾਸਕ ਰੱਖਣ ਦਾ ਫੈਸਲਾ ਕੀਤਾ ਹੈ। ਪਾਠਕਾਂ ਦੇ ਭਰਵੇਂ ਹੁੰਗਾਰੇ ਨਾਲ ਮਾਸਕ ਕਰਨਾ ਦੀ ਯੋਜਨਾ ਪਰੀਨਨ ਹੈ। ਸਾਰੇ ਅਗਾਂਹਵਧੂ ਲੋਕਾਂ, ਜਥੇਬੰਦੀਆਂ ਅਤੇ ਪਾਠਕਾਂ ਦਾ ਸਹਿਯੋਗ ਇਸ ਪਰਚੇ ਦੇ ਭਵਿਖ ਅਤੇ ਸਾਡੇ ਨਿਸ਼ਾਨੇ ਦੀ ਸਫਲਤਾ ਨੂੰ ਨਿਰਧਾਰਤ ਕਰੇਗਾ। ਇਹ ਸਹਿਯੋਗ ਲਿਖਤਾਂ ਦੇ ਪੱਖੋਂ, ਆਰਥਿਕ ਪੱਖੋਂ, ਨੈਤਿਕਤਾ ਪੱਖੋਂ ਅਤੇ ਹੋਰ ਕਿਸੇ ਵੀ ਠੋਸ ਰੂਪ- ਵਿੱਚ ਮਿਲਣ ਦੀ ਸਾਨੂੰ ਪੂਰੀ ਆਸ ਹੈ।

—ਸੰਪਾਦਕੀ ਬੋਰਡ

# ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਇਤਿਹਾਸ

—ਰਾਜਿੰਦਰ ਸਿੰਘ ਜਨਰਲ ਸਕੱਤਰ RSP

1983 ਦੇ ਸੁਰੂ ਵਿਚ ਡਾਕਟਰ ਇਬਰਾਹਮ ਟੀ: ਕਾਵੂਰ ਦੀ ਅੰਗਰੇਜੀ ਮਾਧਿਅਮ ਵਾਲੀ ਕਿਤਾਬ Begone Godmen' ਸਾਨੂੰ ਕੁਝ ਸਾਥੀਆਂ ਨੂੰ ਪੜ੍ਹਨ ਲਈ ਮਿਲੀ। ਜਦ ਕਿਤਾਬ ਪੜ੍ਹੀ ਗਈ ਤਾਂ ਇਸਨੇ ਆਪਣਾ ਗਹਿਰਾ ਪ੍ਰਭਾਵ ਪਾਇਆ। ਜਿਸ ਸਦਕਾ ਇਹ ਵਿਚਾਰ ਹੋਈ ਕਿ ਕਿਉਂ ਨਾ ਇਸਦਾ ਪੰਜਾਬੀ ਅਨੁਵਾਦ ਕੀਤਾ ਜਾਵੇ ਤਾਂ ਜੋ ਇਹ ਲੋਕਾਂ ਦੇ ਵਧਰੇ ਹਿੱਸੇ ਤੱਕ ਪਹੁੰਚ ਸਕ ਅਤੇ ਉਹਨਾਂ ਨੂੰ ਅੰਧ ਵਿਸਵਾਸ਼ਾ ਦੇ ਚੱਕਰ ਵਿਚ ਕੱਢਣ ਵਿਚ ਸਹਾਈ ਹੋ ਸਕੇ। ਇਸਦਾ ਪੰਜਾਬੀ ਅਨੁਵਾਦ ਕਰਨ ਦੀ ਜਿੰਮੇਵਾਰੀ ਮੇਘ ਰਾਜ ਮਿੱਤਰ ਤੇ ਸੁਰਜੀਤ ਤਲਵਾਰ ਨੇ ਲਈ ਅਤੇ ਸਿਰੇ ਚੜ੍ਹਾਈ। ਇਸ ਖਰੜ ਦੀ ਸੁਧਾਈ ਬੜੀ ਮਿਹਨਤ ਨਾਲ ਤੇਜਿੰਦਰ ਕੁਮਾਰ ਨੇ ਕੀਤੀ। ਇਸਦੇ ਨਾਲ ਹੀ ਫੈਸਲਾ ਕੀਤਾ ਗਿਆ ਕਿ ਡਾਕਟਰ ਕਾਵੂਰ ਦੁਆਰਾ ਬਣਾਈ ਸੁਸਾਇਟੀ ਦੀ ਤਰ੍ਹਾਂ ਪੰਜਾਬ ਵਿਚ ਵੀ ਰੈਸਨੇਲਿਸਟ ਸੁਸਾਇਟੀ ਬਣਾਈ ਜਾਵੇ ਤਾਂ ਜੋ ਜੇ ਕੋਈ ਵਿਅਕਤੀ ਕਿਤਾਬ ਵਿਚ ਦਿੱਤੀ ਗਈ ਚਣੌਤੀ ਨੂੰ ਚੈਲਿੰਜ ਕਰਨ ਦਾ ਦਾਅਵਾ ਕਰਦਾ ਹੈ ਤਾਂ ਸੁਸਾਇਟੀ ਦੁਆਰਾ ਉਸਦੇ ਦਾਅਵੇ ਤੇ ਝੂਠ ਨੂੰ ਲੋਕਾਂ ਵਿੱਚ ਨੰਗਾ ਕੀਤਾ ਜਾ ਸਕੇ ਅਤੇ ਜਥੇਬੰਦਕ ਢੰਗ ਨਾਲ ਲੋਕਾਂ ਵਿਗਿਆਨਕ ਤੇ ਤਰਕਸ਼ੀਲ ਦ੍ਰਿਸ਼ਟੀਕੋਣ ਦਾ ਪ੍ਰਚਾਰ ਕੀਤਾ ਜਾ ਸਕੇ। ਇਸ ਜਥੇਬੰਦੀ ਦਾ ਨਾਂ ਰੈਸ਼ਨੇ-ਲਿਸਟ ਸੁਸਾਇਟੀ ਪੰਜਾਬ (ਤਰਕਸ਼ੀਲਾਂ ਦੀ ਜਥੇਬੰਦੀ) ਰਖਿਆ ਗਿਆ ਅਤੇ ਮੇਘ ਰਾਜ ਮਿੱਤਰ ਜੀ ਸੁਸਾਇਟੀ ਦੇ ਪ੍ਰਧਾਨ ਬਣੇ। ਸਾਥੀਆਂ ਦੀ ਸਾਂਝੀ ਮਿਹਨਤ ਦੇ ਹੰਭਲੇ ਸਦਕਾ 'Begone Godmen ਦੇ ਪੰਜਾਬੀ ਅਨੁਵਾਦ 'ਤੇ ਦੇਵ-ਪੁਰਸ਼ ਹਾਰ ਗਏ' ਦਾ ਪਹਿਲਾ ਐਡੀਸ਼ਨ ਸੰਨ 84 ਦੇ ਮਜ਼ਦੂਰ ਦਿਹਾੜੇ ਤੇ ਜਾਰੀ ਕੀਤਾ ਜਾ ਸਕਿਆ। ਸਾਥੀਆਂ ਦੀ ਕਰੜੀ ਮਿਹਨਤ ਸਦਕਾ ਕਿਤਾਬ ਦਾ ਪਹਿਲਾ ਐਡੀਸ਼ਨ ਹੱਥ ਹੱਥੀ ਵਿਕ ਗਿਆ। ਕਿਤਾਬ ਦੀ ਹਰ ਪਾਸਿਉਂ ਪ੍ਰਸੰਸਾ ਹੋਣ ਲੱਗੀ।

ਇਸ ਤੋਂ ਬਾਅਦ ਬਰਨਾਲਾ ਦੇ ਹਾਸਲ ਮੈਂਬਰਾਂ ਦੀ ਮੀਟਿੰਗ ਸੱਦੀ ਗਈ ਜਿਸ ਵਿੱਚ ਬਕਾਇਦਾ ਚੋਣ ਹੋਈ ਤੇ ਚੋਣ ਅਨੁਸਾਰ ਮੇਘ ਰਾਜ ਮਿੱਤਰ ਪ੍ਰਧਾਨ ਅਤੇ ਨਰਿੰਦਰ ਪਿੰਡੀ ਸਕੱਤਰ ਚੁਣੇ ਗਏ। ਨਾਲ ਹੀ ਮੈਂਬਰਸ਼ਿਪ ਦੀਆਂ ਸ਼ਰਤਾਂ ਤੇ ਫੀਸ ਆਦਿ ਤਹਿ ਕੀਤੀ ਗਈ।

ਕਿਤਾਬ 'ਤੇ ਦੇਵ ਪੁਰਸ਼ ਹਾਰ ਗਏ' ਦੇ ਪ੍ਰਭਾਵ ਨਾਲ ਬਰਨਾਲੇ ਤੋਂ ਬਾਅਦ ਮਾਛੀਵਾੜੇ ਦੇ ਸਾਥੀਆਂ ਦੇ ਉੱਦਮ ਸਦਕਾ ਉਹਨਾਂ ਦੇ ਇਲਾਕੇ ਵਿਚ ਵੀ ਰੈਸ਼ਨਲਿਸਟ ਸੁਸਾਇਟੀ ਹੋਂਦ ਵਿਚ ਆਈ। ਉੱਘੇ ਨਾਟਕਕਾਰ ਗੁਰਸ਼ਰਨ ਸਿੰਘ ਤੇ ਮਾਛੀਵਾੜਾ ਸੁਸਾਇਟੀ ਦੇ ਸਹਿਯੋਗ ਸਦਕਾ ਮਾਛੀਵਾੜਾ ਲੋਕ ਕਲਾ ਮੰਚ ਨੇ ਉਪਰੋਕਤ ਕਿਤਾਬ ਤੇ ਅਧਾਰਿਤ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਤਿਆਰ ਕੀਤਾ ਅਤੇ ਖੁਲ੍ਹੀਆ ਸਟੇਜਾਂ ਤੇ ਖੇਡਣਾ ਸ਼ੁਰੂ ਕਰ ਦਿੱਤਾ।

ਦੋਵਾਂ ਸੁਸਾਇਟੀਆਂ ਦੇ ਪ੍ਰਚਾਰ ਅਤੇ ਕਿਤਾਬ ਦੇ ਪ੍ਰਭਾਵ ਸਦਕਾ ਪੰਜਾਬ ਭਰ ਵਿਚੋਂ ਅਗਾਂਹ ਵਧੂ ਲੋਕਾਂ ਦੇ ਮੈਂਬਰ ਬਣਨ ਸਬੰਧੀ ਖਤ ਸੁਸਾਇਟੀ ਨੂੰ ਆਉਣ ਲੱਗੇ। ਤੇ ਪ੍ਰਣ-ਪੱਤਰ ਅਨੁਸਾਰ ਮੈਂਬਰਸ਼ਿਪ ਵਧਣ ਲੱਗੀ। ਇਸੇ ਸਮੇਂ ਦੌਰਾਨ ਸੁਸਾਇਟੀ ਦਾ ਐਲਾਨਨਾਮਾ ਤੇ ਵਿਧਾਨ ਬਨਾਉਣ ਦੀਆਂ ਵਿਉਂਤਾਂ ਵੀ ਨਾਲ ਦੀ ਨਾਲ ਬਨਣੀਆਂ ਸ਼ੁਰੂ ਹੋ ਗਈਆਂ ਅਤੇ ਇਸ ਦੇ ਨਾਲ ਹੀ ਸੁਸਾਇਟੀ ਦੀਆਂ ਬਰਾਂਚਾਂ ਦੀ ਗਿਣਤੀ ਵੀ ਵਧਦੀ ਰਹੀ ਜੋ ਕਿ ਹੁਣ ਲੱਗਭਗ 25 ਤੋਂ ਉਪਰ ਪੁੱਜ ਚੁੱਕੀ ਹੈ। ਕਿਤਾਬ ਦਾ ਪਹਿਲਾ ਐਡੀਸ਼ਨ ਹੱਥ-ਹੱਥ ਵਿਕ ਜਾਣ ਕਾਰਨ ਤੇ ਲੋਕਾਂ ਦੀ ਵੱਡੀ ਮੰਗ ਨੂੰ ਧਿਆਨ 'ਚ ਰਖਦਿਆ ਕਿਤਾਬ ਦਾ ਦੂਜਾ ਤੇ ਤੀਜਾ ਐਡੀਸ਼ਨ ਛਾਪੇ ਗਏ ਤੇ ਇਹ ਦੋਨੋਂ ਐਡੀਸ਼ਨ ਪੰਜਾਬ ਭਰ ਦੀਆਂ ਮੁੱਖ ਬੁੱਕ ਸਟਾਲਾਂ ਤੋਂ ਅਤੇ ਸਾਥੀਆਂ ਦੀ ਨਿੱਜੀ ਮਿਹਨਤ ਨਾਲ ਬੜੇ ਥੋੜੇ ਸਮੇਂ ਵਿਚ ਹੀ ਧੜਾ-ਧੜ ਵਿਕ ਗਏ। ਤਿੰਨੋਂ ਐਡੀਸ਼ਨ ਪੰਜਾਬ ਦੇ



ਕਾਫੀ ਹਿੱਸੇ ਵਿੱਚ ਚਲੇ ਗਏ ਅਤੇ ਸੁਸਾਇਟੀ ਦਾ ਕਾਫੀ ਆਧਾਰ ਬਣ ਗਿਆ।

ਇਸਦੇ ਨਾਲ ਹੀ ਡਾਕਟਰ ਕਵੂਰ ਦੀ ਦੂਜੀ ਕਿਤਾਬ 'Gods, Demons'& Spirits' ਦਾ ਪੰਜਾਬੀ ਅਨੁਵਾਦ ਕਰਨ ਦਾ ਫੈਸਲਾ ਹੋਇਆ ਜੋ ਕਿ ਮੇਘ ਰਾਜ ਮਿੱਤਰ, ਸੁਰਜੀਤ ਤਲਵਾਰ ਤੇ ਹਰਦੀਪ ਟੱਲੇਵਾਲ ਨੇ ਸਿਰੇ ਚੜ੍ਹਾਇਆ। ਖਰੜੇ ਦੀ ਸੁਧਾਈ ਤੇ ਦੁਬਾਰਾ ਲਿਖਣ ਦਾ ਕੰਮ ਬਰਨਾਲਾ ਦੇ ਕਈ ਸਾਥੀਆਂ ਨੇ ਕੀਤਾ। ਅਤੇ ਇਹ ਕਿਤਾਬ 'ਦੇਵ ਦੈਂਤ ਤੇ ਰੂਹਾਂ' ਦੇ ਨਾਂ ਹੇਠ ਥੋੜੇ ਸਮੇਂ ਵਿਚ ਹੀ ਛਪ ਕੇ ਆ ਗਈ। ਇਸ ਕਿਤਾਬ ਨੂੰ ਲੋਕ ਏਕਤਾ ਯੂਥ ਫਰੰਟ ਰਾਮਪੁਰਾ ਵਲੋਂ ਕਰਵਾਏ ਗਏ ਪੁਲਸ ਮੰਚ ਦੇ ਪ੍ਰੋਗਰਾਮ ਤੇ ਪ੍ਰੋ: ਜਗਮੋਹਨ ਨੇ ਰਿਲੀਜ਼ ਕੀਤਾ। ਇਹ ਕਿਤਾਬ ਵੀ ਲੋਕਾਂ ਨੇ ਬੜੇ ਥੋੜੇ ਹੀ ਸਮੇ ਵਿਚ ਖਰੀਦ ਲਈ। ਫਿਰ ਅਸੀਂ ਕਿਤਾਬ ਦੀ ਮੰਗ ਨੂੰ ਧਿਆਨ ਵਿਚ ਰਖਦਿਆਂ ਅਗਲੇ ਐਡੀਸ਼ਨ ਛਪਾਉਣ ਵਿਚ ਜੁੱਟ ਗਏ ... ... ਤੇ ਕਿਤਾਬ, ਧੜਾ ਧੜ ਵਿਕਦੀ ਰਹੀ।

ਇਸੇ ਸਮੇਂ ਦੌਰਾਨ ਸੁਸਾਇਟੀ ਕੋਲ ਸੁਸਾਇਟੀ ਨਾਲ ਸ਼ਬੰਧਿਤ ਕੇਸ ਜਿਵੇਂ ਘਰਾਂ ਵਿਚ ਇੱਟਾਂ-ਰੋੜੇ ਵੱਜਣੇ, ਕੱਪੜਿਆਂ ਨੂੰ ਅੱਗ ਲੱਗਣੀ, ਚੀਜਾਂ ਦੇ ਗੁੰਮ ਹੋਣ ਆਦਿ ਬਾਰੇ ਕੇਸ ਆਉਣ ਲੱਗ ਪਏ। ਸੁਸਾਇਟੀ ਨੇ ਆਪਣੇ ਥੋੜੇ, ਤਜਰਬੇ ਦੇ ਬਾਵਜੂਦ ਵੀ ਸਮਰਥਾ ਅਨੁਸਾਰ ਲਗਭਗ ਹਰ ਕੇਸ ਨੂੰ ਹੱਲ ਕਰ ਦਿਖਾਇਆ। ਤੇ ਹੁਣ ਤੱਕ ਸੁਸਾਇਟੀ ਪੰਜਾਬ ਭਰ ਵਿੱਚ 100 ਦੇ ਲਗਭਗ ਬੜੇ ਰਹਸਮਈ ਜਾਪਦੇ ਕੇਸ ਹੱਲ ਕਰ ਚੁਕੀ ਹੈ ਤੇ ਨਾਲ ਹੀ ਕਈ ਪਾਖੰਡੀ ਸਾਧਾਂ-ਸੰਤਾ, ਜ਼ਾਦੂਗਰਾਂ ਦਾ ਪਰਦਾ ਫਾਸ਼ ਕਰ ਚੁੱਕੀ ਹੈ। ਅਜਿਹੀਆਂ ਰਿਪੋਰਟਾਂ ਪੰਜਾਬ ਦੇ ਪ੍ਰਸਿਧ ਅਖਬਾਰਾਂ ਤੇ ਅਗਾਂਹਵਧੂ ਰਸਾਲਿਆ ਚ ਛਪਦੀਆਂ ਰਹੀਆਂ ਹਨ। ਲੋਕਾਂ ਦੇ ਘਰਾਂ ਵਿਚ ਵਾਪਰਦੀਆਂ ਘਟਨਾਵਾਂ ਦਾ ਸੁਸਾਇਟੀ ਵਲੋਂ ਮੁਫਤ ਇਲਾਜ ਕਰਨ ਕਰਕੇ ਇਸਦਾ ਆਧਾਰ ਲੋਕਾਂ ਵਿਚ ਕਾਫੀ ਬਣ ਗਿਆ। ਸੁਸਾਇਟੀ ਵੱਲੋਂ ਬਹੁਤ ਸਾਰੇ ਮਾਨਸਿਕ ਰੋਗੀਆਂ ਨੂੰ ਸੰਮੋਹਕ ਨੀਂਦ ਦੀ ਵਿਧੀ ਰਾਹੀਂ ਠੀਕ ਕੀਤਾ ਗਿਆ ਹੈ, ਜਿਨਾ ਰੋਗੀਆਂ ਕਰਕੇ ਉਹਨਾਂ ਦੇ ਖਰੀਦਾਰਾਂ ਦਾ ਹਜਾਰਾਂ ਰੁਪਏ ਦਾ ਨੁਕਸਾਨ ਪਹਿਲਾਂ ਹੋ ਚੁਕਿਆ ਸੀ, ਕਈ ਕੇਸਾਂ ਵਿੱਚ ਇਹ ਨੁਕਸਾਨ ਲੱਖ ਰੁਪਏ ਤੋਂ ਵੀ ਉੱਪਰ ਸੀ।

ਆਪਣੇ ਪ੍ਰਚਾਰ ਨੂੰ ਹੋਰ ਅੱਗੇ ਲਿਜਾਣ ਖਾਤਰ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀਆਂ ਭਦੌੜ ਤੇ ਬਠਿੰਡਾ ਇਕਾਈਆਂ ਨੇ ਜਾਦੂ ਦੀਆਂ ਖੇਡਾਂ (Magic Tricks) ਸਿੱਖ ਲਈਆਂ। ਪਿੰਡਾਂ, ਸਕੂਲਾਂ ਅਤੇ ਕਾਲਜਾਂ ਵਿਚ ਸਟੇਜਾਂ ਤੇ 'ਜਾਦੂ ਦੇ ਸ਼ੋਅ' ਪ੍ਰੋਗਰਾਮਾਂ ਰਾਹੀਂ ਵਿਆਖਿਆ ਕਰਕੇ ਨਾ ਕੇਵਲ ਇਹਨਾਂ ਟ੍ਰਿਕਾਂ ਮਗਰ ਕਿਸੇ ਜਾਦੂਈ ਸ਼ਕਤੀ ਦੇ ਹੋਣ ਦੇ ਭਰਮ ਨੂੰ ਤੋੜਿਆ ਗਿਆ ਸਗੋਂ ਇਹ ਜਾਦੂ ਦੇ ਸ਼ੋਅ ਹੋਰ ਵਹਿਮਾਂ ਭਰਮਾਂ ਦੇ ਖਿਲਾਫ ਵੀ ਸੁਸਾਇਟੀ ਦੇ ਪ੍ਰਚਾਰ ਨੂੰ ਆਮ ਲੋਕਾਂ ਵਿਚ ਲਿਜਾਣ ਦਾ ਸਾਧਨ ਬਣੇ।

ਇਸ ਤੋਂ ਇਲਾਵਾ ਸੁਸਾਇਟੀ ਵਲੋਂ ਲੋਕਾਂ ਨੂੰ ਵਹਿਮਾਂ-ਭਰਮਾਂ ਵਿਚੋਂ ਨਿਕਲਣ ਦੀ ਅਪੀਲ ਕਰਦੇ ਹੋਏ ਪੋਸਟਰ ਵੀ ਕੱਢੇ ਗਏ। ਇਹਨਾਂ ਪੋਸਟਰਾਂ ਰਾਹੀਂ ਗੈਬੀ ਸ਼ਕਤੀਆਂ ਦੇ ਮਾਲਕ ਹੋਣ ਦਾ ਦਾਅਵਾ ਕਰਦੇ ਪਾਖੰਡੀ ਲੋਕਾਂ ਲਈ ਰੈਸ਼ਨੇਲਿਸਟ ਸੁਸਾਇਟੀ ਦੀ ਚਣੌਤੀ ਪੰਜਾਬ ਦੇ ਬਹੁਤ ਵੱਡੇ ਹਿੱਸੇ ਵਿੱਚ ਪਿੰਡ-ਪਿੰਡ ਤੇ ਸ਼ਹਿਰ ਸ਼ਹਿਰ ਤੱਕ ਪਹੁੰਚਾਈ ਗਈ ਪ੍ਰੰਤੂ ਹਾਲੇ ਤੀਕ ਕਿਸੇ ਇੱਕ ਵੀ ਵਿਅਕਤੀ ਵਲੋਂ ਰੈਸ਼ਨਲਿਸਟ ਸੁਸਾਇਟੀ ਦੀ ਇਸ ਚਣੌਤੀ ਦੇ ਖਿਲਾਫ ਦਾਅਵਾ ਕਰਨ ਦਾ ਹੌਂਸਲਾ ਨਹੀਂ ਪਿਆ।

ਇਸ ਤਰਾਂ ਬਹੁਤ ਥੋੜੇ ਸਮੇਂ ਵਿਚ ਹੀ ਸੁਸਾਇਟੀ ਦੀ ਸਮਝ ਮੈਂਬਰਸ਼ਿਪ ਅਤੇ ਬਰਾਂਚਾਂ ਦਾ ਪੰਜਾਬ ਦੇ ਕਾਫੀ ਵੱਡੇ ਹਿੱਸੇ ਵਿਚ ਪਸਾਰ ਹੋ ਜਾਣ ਤੋਂ ਬਾਅਦ ਸੁਸਾਇਟੀ ਦੇ ਐਲਾਨਨਾਮੇ ਅਤੇ ਵਿਧਾਨ ਅਨੁਸਾਰ ਸੁਸਾਇਟੀ ਦੀਆਂ ਪਹਿਲੀਆਂ ਆਮ ਚੋਣਾਂ ਦਸੰਬਰ 1985 ਵਿੱਚ ਜਮਹੂਰੀ ਢੰਗ ਨਾਲ ਹੋਈਆ ਇਹਨਾਂ ਚੋਣਾ ਦੌਰਾਨ ਸੁਸਾਇਟੀ ਦੀ ਬਰਨਾਲਾ ਇਕਾਈ ਦੀ ਚੋਣ ਵਿੱਚ ਸ੍ਰੀ ਮੇਘ ਰਾਜ ਜੀ ਚੋਣ ਹਾਰ ਗਏ ਤੇ ਇਸੇ ਗੱਲ ਵਿਚੋਂ ਮੇਘ ਰਾਜ ਜੀ ਨੇ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਸਾਝੀ ਸਮਝ ਦੇ ਖਿਲਾਫ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ ਤੇ ਬਰਨਾਲਾ ਸੁਸਾਇਟੀ ਨੂੰ ਉਹਨਾਂ ਦੀ ਮੁਢਲੀ ਮੈਂਬਰਸ਼ਿਪ ਖਾਰਿਜ

ਕਰਨ ਲਈ ਮਜਬੂਤ ਹਣਾ ਪਿਆ ;

ਇਕਾਈਆਂ ਦੀ ਚੋਣ ਹੋਣ ਉਪਰੰਤ 12 ਜਨਵਰੀ 86 ਨੂੰ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਸਟੇਟ ਕਮੇਟੀ ਦੇ ਅਹੁਦੇ ਦਾਰਾਂ ਦੀ ਚੋਣ ਹੋਈ ਜਿਸ ਵਿਚ ਗੁਰਚਰਨ ਖੇਮੋਆਣਾ (ਬਠਿੰਡਾ) ਪ੍ਰਧਾਨ ਤੇ ਰਾਜਿੰਦਰ ਸਿੰਘ ਮਾਸਟਰ ਜਨਰਲ ਸਕੱਤਰ ਚੁਣੇ ਗਏ । ਮੀਤ ਪ੍ਰਧਾਨ ਰਾਜਿਦਰ ਪਾਲ ਸਿੰਘ ਪਟਿਆਲਾ, ਸਹਾਇਕ ਸਕੱਤਰ ਮੇਘ ਰਾਜ ਰੱਲਾ ਅਤੇ ਖਜਾਨਚੀ ਸਾਮ ਲਾਲ ਸੰਗਰੂਰ ਚੁਣੇ ਗਏ । ਇਸ ਸਮੇਂ ਤੱਕ ਚਾਹੇ ਸੁਸਾਇਟੀ ਦਾ ਬਹੁਤਾ ਪ੍ਰਚਾਰ/ਪ੍ਰਸਾਰ ਮਾਲਵੇ ਦੇ ਇਲਾਕੇ ਵਿੱਚ ਹੋਇਆ ਹੈ ਪਰ ਜਿਸ ਤੇਜੀ ਨਾਲ ਪੰਜਾਬ ਦੇ ਸਾਰੇ ਹਿਸਿੱਆਂ ਵਿੱਚ ਮੈਂਬਰਸ਼ਿਪ ਅਤੇ ਬਰਾਚਾਂ ਬਣ ਰਹੀਆਂ ਹਨ ਉਸ ਤੋਂ ਸਾਫ ਦਿਸਦਾ ਹੈ ਕਿ ਆਉਣ ਵਾਲੇ ਥੋੜੇ ਸਮੇਂ ਵਿੱਚ ਹੀ ਸੁਸਾਇਟੀ ਦੀ ਸਮਝ ਪੰਜਾਬ ਦੇ ਹਰ ਪਿੰਡ ਸ਼ਹਿਰ ਤੱਕ ਫੈਲ ਜਾਵੇਗੀ ।

ਅੰਤ ਵਿਚ ਰੈਸ਼ਨੇਲਿਸਟ ਸੁਸਾਇਟੀ ਪੰਜ਼ਾਬ' ਪੰਜਾਬ ਦੇ ਅਗਾਂਹ ਵਧੂ ਲੋਕਾਂ, ਜੱਥੇਬੰਦੀਆਂ ਅਖਬਾਰਾਂ ਤੇ ਰਸਾਲਿਆ ਖਾਸ ਕਰਕੇ ਗਰਸ਼ਰਨ ਭਾਅ ਜੀ, ਪ੍ਰੋ: ਜਗਮੋਹਨ ਸਿੰਘ, ਪੂਨਮ ਸੁਮੀਤ ਸਿੰਘ............ ਤੇ ਸੁਸਾਇਟੀ ਦੇ ਹੋਰ ਹਮਦਰਦ ਲੋਕਾਂ ਦਾ ਧੰਨਵਾਦ ਕਰਦੀ ਹੈ ਅਤੇ ਅਸੀਂ ਅਗੇ ਤੋਂ ਵੀ ਸਾਰੇ ਲੋਕਾਂ ਤੋਂ ਇਸੇ ਤਰਾਂ ਸਹਿਯੋਗ ਦੀ ਆਸ ਕਰਦੇ ਹਾਂ ।

## ਇਤਿਹਾਸ ਦੇ ਝਰੋਖੇ ਵਿਚੋਂ

ਇਕ ਅੰਗਰੇਜ ਨਾਸਤਿਕ, ਚਾਰਲਸ ਬਰੈਡਲਾਅ, ਬਾਈਬਲ ਦੀ ਸਹੁੰ ਚੁਕਾਏ ਜਾਣ ਦੀ ਰਸਮ ਦੇ ਵਿਰੋਧ ਵਿਚ ਲੜਿਆ । 1881 ਵਿਚ ਉਹ ਬ੍ਰਿਟਨ ਦੇ ਹਾਉਸ ਆਫ ਕਾਮਨਜ (ਲੋਕ ਸਭਾ) ਲਈ ਚੁਣਿਆ ਗਿਆ, ਪ੍ਰੰਤੂ ਉਸ ਨੇ ਇਹ ਸਹੁੰ ਚੁਕਣ ਤੋਂ ਇਨਕਾਰ ਕਰ ਦਿੱਤਾ ਜੋ ਕਿ ਮੈਂਬਰ ਬਨਣ ਲਈ ਜਰੂਰੀ ਸੀ । ਉਸ ਨੂੰ ਲੋਕ-ਸਭਾ ਵਿਚੋਂ ਖਾਰਿਜ ਕਰ ਦਿੱਤਾ ਗਿਆ ਇਸ ਤਰਾਂ 1881, 1882, 1884 ਅਤੇ 1885 ਵਿਚ ਉਹ ਵਾਰੀ ਵਾਰੀ ਹਾਉਸ ਆਫ ਕਾਮਨਜ ਵਿਚੋਂ ਖਾਰਿਜ ਕੀਤਾ ਜਾਂਦਾ ਰਿਹਾ ਪ੍ਰੰਤੂ ਉਹ ਲੋਕਾਂ ਵਲੋਂ ਫਿਰ ਚੁਣ ਲਿਆ ਜਾਂਦਾ । ਆਖਰ ਉਹ ਆਪਣੇ ਮਕਸਦ ਵਿਚ ਸਫਲ ਹੋਇਆ ਅਤੇ ਉਸ ਨੂੰ ਬਾਈਬਲ ਦੀ ਕਸਮ ਖਾਣ ਦੀ ਬਜਾਇ ਕੇਵਲ ਪ੍ਰਣ ਕਰਨ ਦੀ ਆਗਿਆ ਮਿਲ ਗਈ । 1881 ਵਿੱਚ ਇੱਕ ਕਾਨੂੰਨ ਦੁਆਰਾ ਅੰਗਰੇਜੀ ਅਦਾਲਤਾਂ ਵਿਚ ਇਹ ਸਹੁੰ ਖਾਣ ਦੀ ਬਜਾਇ ਤਸਦੀਕ ਕਰਨ ਜਾਂ ਪ੍ਰਣ ਕਰਨ ਨੂੰ ਹੀ ਮਾਨਤਾ ਦੇ ਦਿੱਤੀ ਗਈ ।

(ਬੁੱਕ ਆਫ ਫੈਕਟਸ ਨਾਮੀ ਕਿਤਾਬ ਵਿਚੋਂ)

## ਗ਼ ਜ਼ ਲ

— ਜਸਪਾਲ ਘਈ

ਇਹ ਧਰਮਾਂ ਕਰਮਾਂ, ਪੁੰਨਾਂ ਪਾਪਾਂ ਦਾ ਜੋ ਜਾਲ ਹੈ ਸਾਥੀ,
ਤੈਨੂੰ ਨ੍ਹੇਰੇ 'ਚ ਉਲਝਾਵਣ ਦੀ ਗਹਿਰੀ ਚਾਲ ਹੈ ਸਾਥੀ ।
ਕਰ ਮਿਹਨਤ ਤੂੰ ਕਿਸਮਤ ਦੇ ਖਿਲੌਨੇ ਸੰਗ ਬਹਿਲ ਜਾਨੈ
ਚੋਰਾਂ ਮੁੜਕਾਂ ਤਿਰਾਂ ਜ਼ਰਦਾਰ ਮਾਲਾ ਮਾਲ ਹੈ ਸਾਥੀ
ਤੂੰ ਜਿਸ ਜੰਨਤ ਦੇ ਲਾਰੇ ਵਿਚ ਹੈ ਉਹ ਤੇਰਾ ਭੁਲੇਖਾ ਹੈ
ਜਹੰਨਮ ਦਾ ਨਮੂਨਾ ਅੱਜ ਦਾ ਤੇਰਾ ਹਾਲ ਹੈ ਸਾਥੀ
ਇਹ ਸੂਹੀ ਸੋਚ ਤਾਈ ਰੋਕਦੇ ਮਹਿਲਾਂ ਦੇ ਵੱਲ ਜਾਣੋ
ਕਿ ਮਜਹਬ ਹੱਥ ਵਿਚ ਮਹਿਲਾਂ ਦੇ ਵਧੀਆ ਢਾਲ ਹੈ ਸਾਥੀ
ਉਜਾਲੇ ਵਿਚ ਤਿਰਾ ਆਉਣ ਸਹਾਰਨਗੇ ਕਿਵੇਂ ਉਹੋ
ਤਿਰੇ ਨ੍ਹੇਰੇ 'ਚ ਹੀ ਜਿੰਨਾ ਦਾ ਰੋਟੀ ਦਾਲ ਹੈ ਸਾਥੀ ।



# ਤੁਹਾਡੇ ਧਰਮ ਦੀ ਖੈ

— 'ਰਾਹੁਲ ਸੰਕਰਤਾਇਨ'

ਰਾਹੁਲ ਸੰਕਰਤਾਇਨ ਨੇ ਪ੍ਰੰਤਰਾਗਤ ਭਾਰਤੀ ਦਰਸ਼ਨ ਅਤੇ ਧਰਮਾਂ ਬਾਰੇ ਡੂੰਘਾ ਅਧਿਐਨ ਕੀਤਾਂ ਹੋਇਆ ਸ਼ੀ । ਉਹਨਾਂ ਦੀ ਵਿਦਵਤਾ ਤੇ ਗਿਆਨ ਦੀ ਵਿਸ਼ਾਲਤਾ ਦੇ ਉਹਨਾਂ ਨੂੰ ਮਹਾਂ ਪੰਡਿਤ ਰਾਹੁਲ ਸੰਕਰਤਾਇਨ ਕਿਹਾ ਜਾਣ ਲੱਗਾ । ਉਹਨਾਂ ਦੇ ਇਸ ਵਿਸ਼ਾਲ ਅਧਿਐਨ ਵਿਚੋਂ ਧਰਮਾਂ ਅਤੇ ਧਾਰਮਿਕ ਲੋਕਾਂ ਬਾਰੇ ਜੋ ਸਿੱਟੇ ਨਿਕਲੇ ਉਹਨਾਂ ਦੇ ਇਸ ਲੇਖ ਵਿਚ ਬੜੀ ਤਿੱਖੀ ਭਾਸ਼ਾਂ ਵਿਚ ਕਲਮਬੰਦ ਕੀਤੇ ਗਏ ਹਨ । ਚਾਹੇ ਇਹ ਲੇਖ 1947 ਤੋਂ ਪਹਿਲਾਂ ਲਿਖਿਆ ਗਿਆ ਸੀ ਪਰ ਅੱਜ ਦੀਆਂ ਹਾਲਤਾ ਵਿਚ ਵੀ ਉਨਾਂ ਹੀ ਢੁਕਵਾਂ ਹੈ ।

— ਸੰਪਾਦਕ

ਉਂਜ ਤਾਂ ਸਾਰੇ ਧਰਮਾਂ ਵਿਚ ਆਪਸੀ ਮਤਭੇਦ ਹਨ । ਇਕ ਪੂਰਬ ਕੰਨੀ ਮੂੰਹ ਕਰਕੇ ਪੂਜਾ ਕਰਨ ਲਈ ਕਹਿੰਦਾ ਹੈ ਤੇ ਦੂਜਾ ਪੱਛਮ ਵੱਲ । ਇਕ ਸਿਰ ਤੇ ਕੁਝ ਵਾਲ ਵਧਾਉਣੇ ਚਾਹੁੰਦੇ ਹੈ ਤੇ ਦੂਜਾ ਦਾੜ੍ਹੀ । ਇਕ ਮੁੱਛਾਂ ਕਟਵਾਉਣ ਲਈ ਕਹਿੰਦਾ ਹੈ ਤਾਂ ਦੂਸਰਾਂ ਮੁੱਛਾਂ ਰੱਖਣ ਲਈ। ਇਕ ਜਾਨਵਰ ਨੂੰ ਹਲਾਲ ਕਰਨ ਲਈ ਕਹਿੰਦਾ ਹੈ ਤੇ ਦੂਸਰਾ ਝਟਕੇ ਲਈ । ਇਕ ਕੁੜਤੇ ਦਾ ਗਲਾ ਸੱਜ਼ੇ ਪਾਸੇ ਰੱਖਦਾ ਹੈ ਤਾਂ ਦੂਸ਼ਰਾਂ ਖੱਬੇ ਪਾਸੇ । ਇਕ ਜੂਠ-ਮੀਠ 'ਚ ਭੋਰਾ ਯਕੀਨ ਨਹੀਂ ਰੱਖਦਾ ਤੇ ਦੂਸਰੇ ਦੇ ਇਕ 2 ਜਾਤ ਵਿਚ ਵੀ ਕਈ 2 ਚੁਲ੍ਹੇ ਨੇ । ਜੇਕਰ ਇਕ ਖੁਦਾ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਦਾ ਵੀ ਨਾਮ ਦੁਨੀਆਂ ਵਿਚ ਨਹੀਂ ਰਹਿਣ ਦੇਣਾ ਚਾਹੁੰਦਾ ਤਾਂ ਦੂਸਰੇ ਦੇ ਆਪਣੇ ਦੇਵਤਿਆਂ ਦੀ ਗਿਣਤੀ ਕੋਈ ਨੀ ਹੁੰਦੀ । ਜੇਕਰ ਇਕ ਗਊ ਰੱਖਿਆ ਲਈ ਆਪਣੀ ਜਾਨ ਤੱਕ ਦੇਣ ਲਈ ਕਹਿੰਦੇ ਹੈ ਤਾਂ ਦੂਜਾ ਗਊ ਦੀ ਕੁਰਬਾਨੀ ਨੂੰ ਵੱਡਾ ਪੁੰਨ ਸਮਝਦਾ ਹੈ ।

ਇਸ ਤਰ੍ਹਾਂ ਦੁਨੀਆਂ ਦੇ ਸਾਰੇ ਧਰਮਾਂ ਵਿਚ ਵੱਡੇ ਮੱਤਭੇਦ ਹਨ । ਇਹ ਮਤਭੇਦ ਸਿਰਫ ਵਿਚਾਰਾਂ ਤੱਕ ਹੀ ਸੀਮਤ ਨਹੀਂ ਰਹੇ, ਬਲਕਿ ਪਿਛਲੇ ਦੋ ਹਜਾਰ ਸਾਲ ਦਾ ਇਤਿਹਾਸ ਦਸਦਾ ਹੈ ਕਿ ਇਹਨਾਂ ਮਤਭੇਦਾਂ ਕਾਰਨ ਧਰਮਾਂ ਨੇ ਇਕ ਦੂਸਰੇ ਤੇ ਜ਼ੁਲਮ ਦੇ ਕਿੰਨੇ ਪਹਾੜ ਢਾਏ । ਯੂਨਾਨ ਅਤੇ ਰੋਮ ਦੇ ਅਮਰ ਕਲਾਕਾਰਾਂ ਦੀਆਂ ਕਲਾਕ੍ਰਿਤਾਂ ਅੱਜ ਬਹੁਤੀ ਸੰਖਿਆ ਵਿਚ ਕਿਉਂ ਨਹੀਂ ਦਿਸ਼ਦੀਆਂ ? ਇਸ ਲਈ ਕਿ ਉਥ ਇਕ ਅਜਿਹਾ ਧਰਮ ਹੋਂਦ ਵਿਚ ਆਇਆ ਜੋ ਇਹਨਾਂ ਮੂਰਤੀਆਂ ਦੀ ਹੋਂਦ ਨੂੰ ਆਪਣੇ ਲਈ ਖਤਰੇ ਦੀ ਚੀਜ ਸਮਝਦਾ ਸੀ । ਇਰਾਨ ਦੀ ਜਾਤੀ ਕਲਾਂ, ਸਾਹਿਤ ਅਤੇ ਸਭਿਆਚਾਰ ਦਾ ਨਾਮੋ-ਨਿਸ਼ਾਨ ਕਿਉਂ ਨਹੀਂ ਮਿਲਦਾ? ਕਿਉਂਕਿ ਉਸਦਾ ਇਕ ਅਜਿਹੇ ਧਰਮ ਨਾਲ ਵਾਸਤਾ ਪਿਆ ਜਿਹੜਾ ਇਨਸਾਨੀਅਤ ਦਾ ਨਾਮ ਵੀ ਇਸ ਧਰਤੀ ਤੋਂ ਮਿਟਾ ਦੇਣ ਤੇ ਤੁਲਿਆ ਹੋਇਆ ਸੀ । ਮੈਕਸ਼ੀਕੋ ਅਤੇ ਪੀਰੂ ਤੁਰਕਿਸਤਾਨ ਅਤੇ ਅਫਗਾਨਿਸਤਾਨ, ਮਿਸਰ ਅਤੇ ਜਾਵਾ-ਜਿਥ ਵੀ ਦੇਖੀਏ ਧਰਮਾਂ ਨੇ ਆਪਣੇ ਆਪ ਨੂੰ ਕਲਾ ਸਾਹਿਤ ਤੇ ਸਭਿਆਚਾਰ ਦਾ ਦੁਸ਼ਮਣ ਸਾਬਿਤ ਕੀਤਾ ਹੈ । ਅਤੇ ਖੂਨ-ਖਰਾਬਾ ? ਇਸ ਲਈ ਤਾ ਪੁਛੋ ਨਾ । ਆਪਣੇ-ਆਪਣੇ ਖੁਦਾ ਅਤੇ ਭਗਵਾਨ ਦੇ ਨਾਂ ਉੱਤੇ, ਆਪਣੇ-ਆਪਣੇ ਗਰੰਥਾਂ ਅਤੇ ਪਾਖੰਡਾ ਦੇ ਨਾਂ ਉੱਤੇ, ਮਨੁੱਖ ਦੇ ਖੂਨ ਨੂੰ ਉਨ੍ਹਾਂ ਪਾਣੀ ਤੋਂ ਵੀ ਸਸਤਾ ਕਰ ਵਿਖਾਇਆ । ਜੇਕਰ ਪੁਰਾਣੇ ਯੂਨਾਨੀ ਧਰਮ ਦੇ ਨਾਮ ਤੇ ਨਿਰਦੋਸ਼ ਇਸਾਈ ਬੱਚਿਆ-ਬੁੱਢਿਆਂ, ਇਸਤਰੀ-ਪੁਰਸ਼ਾਂ ਨੂੰ ਸ਼ੇਰਾਂ ਤਾਂ ਪੜਵਾਉਣਾ, ਤਲਵਾਰ ਦ ਘਾਟ ਉਤਾਰਨਾਂ ਪੁਨ ਦਾ ਕੰਮ ਸਮਝਦੇ ਸੀ ਤਾਂ ਪਿਛੋਂ ਰਾਜਸੀ ਤਾਕਤ ਹੱਥ ਆਉਣ ਤੇ, ਕੀ ਇਸਾਈ ਉਨ੍ਹਾਂ ਨਾਲੋਂ ਇਸ ਕੰਮ ਵਿਚ ਪਿਛ ਰਹੇ ? ਈਸਾ ਮਸੀਹ ਦੇ ਨਾਮ ਉਤੇ ਉਹਨਾਂ ਖੁੱਲ ਕੇ ਤਲਵਾਰ ਚਲਾਈ । ਜ਼ਰਮਨੀ 'ਚ ਈਸਾਈ ਧਰਮ ਵਿਚ ਲੋਕਾਂ ਨੂੰ ਲਿਆਉਣ ਲਈ ਅਥਾਹ ਕਤਲੇਆਮ ਕੀਤੇ । ਪੁਰਾਣੇ ਜ਼ਰਮਨ ਲੋਕ ਉਸ ਬਿਰਛ ਦੀ ਪੂਜਾ ਕਰਦੇ ਹੁੰਦੇ ਸਨ । ਕਿਤੇ ਅਜਿਹਾ ਨਾ ਹੋਵੇ ਕਿ ਇਹ ਉਕ ਦਰਖਤ ਉਨ੍ਹਾਂ ਨੂੰ ਪੁਰਾਣੇ ਰਾਹ ਤੇ ਨਾਂ ਲੈ ਆਵੇ, ਇਸ

ਲਈ ਬਸਤੀਆਂ ਦੇ ਆਸ-ਪਾਸ ਇਕ ਵੀ ਓਕ ਦਰਖਤ ਨਾਂ ਰਹਿਣ ਦਿੱਤਾ ਗਿਆ। ਪੋਪ ਅਤੇ ਪੈਤਰੀਆਕ, ਅੰਜੀਲ ਅਤੇ ਈਸਾ ਦੇ ਨਾਮ ਤੇ ਪ੍ਰਤਿਭਾਸ਼ੀਲ ਵਿਅਕਤੀਆਂ ਦੇ ਵਿਚਾਰਾਂ ਤੇ ਧਾਰਨਾਵਾਂ ਨੂੰ ਤਲਵਾਰ ਤੇ ਬਾਰੂਦ ਦੇ ਜ਼ਰੀਏ ਦਬਾਉਂਦੇ ਰਹ। ਥੋੜੇ ਜਿਹੇ ਵਿਚਾਰਕ-ਮਤਭੇਦਾ ਲਈ ਕਿੰਨਿਆ ਨੂੰ ਚਰਖੜੀ ਤੇ ਚਾੜ੍ਹਿਆਂ ਅਤੇ ਕਿਨਿਆਂ ਨੂੰ ਜਿਉਂਦਾ ਅੱਗ ਵਿਚ ਸੁੱਟਿਆ ਗਿਆ। ਹਿੰਦੁਸਤਾਨ ਦੀ ਧਰਤੀ ਵੀ ਅਜਿਹੀ ਧਾਰਮਿਕ ਕੱਟੜਪੰਥੀ ਦਾ ਘੱਟ ਸ਼ਿਕਾਰ ਨਹੀਂ ਰਹੀ ਹੈ। ਇਸਲਾਮ ਦੇ ਆਉਣ ਤੋਂ ਪਹਿਲਾ ਵੀ, ਕੀ ਧਰਮ ਨੇ ਵੇਦ ਮੰਤਰਾਂ ਨੂੰ ਬੋਲਣ ਅਤੇ ਸੁਨਣ ਵਾਲਿਆਂ ਸੂਦਰਾਂ ਦੇ ਮੂੰਹ ਅਤੇ ਕੰਨਾਂ ਨੂੰ ਪਿਘਲੇ ਸਿੱਕੇ ਅਤੇ ਲਾਖ ਨਾਲ ਨਹੀਂ ਸੀ ਭਰਿਆ ? ਸੰਕਰਾਚਾਰੀਆ ਜੋ ਆਪਣਾ ਸਾਰਾ ਜੋਰ ਲਾਕੇ ਗਲਾ ਫਾੜ ਫਾੜ ਇਹ ਕਹਿੰਦਾ ਰਿਹਾ ਕਿ ਸਾਰੇ ਬਰ੍ਹਮਾਂ ਹਨ, ਬਰ੍ਹਮਾਂ ਤੋਂ ਵੱਖਰੀਆਂ ਸਭ ਚੀਜਾਂ ਝੂਠੀਆਂ ਹਨ – ਇਸੇ ਤਰ੍ਹਾਂ ਰਾਮਾਨੁਮ ਅਤੇ ਦੂਸਰਿਆ ਦੇ ਦਰਸ਼ਨ-ਸ਼ਾਸ਼ਤਰ ਵੀ ਜ਼ਬਾਨੀ ਜਮਾਂ ਖਰਚ ਤੋਂ ਅੱਗੇ ਨਹੀਂ ਵਧੇ, ਬਲਕਿ ਸੂਦਰਾਂ ਅਤੇ ਦਲਿਤਾਂ ਨੂੰ ਥੱਲੇ ਦਬਾਈ ਰੱਖਣ ਵਿਚ ਉਹਨਾਂ ਕੋਈ ਕਸਰ ਨਾ ਛੱਡੀ। ਫਿਰ ਇਸਲਾਮ ਆਉਣ ਤੋਂ ਬਾਅਦ ਹਿੰਦੂ ਧਰਮ ਅਤੇ ਇਸਲਾਮ ਧਰਮ ਦੇ ਖੂਨੀ ਝਗੜੇ ਅੱਜ ਤੱਕ ਚਲ ਰਹੇ ਹਨ। ਕਹਿਣ ਲਈ ਤਾਂ ਇਸਲਾਮ ਸ਼ਾਂਤੀ ਅਤੇ ਵਿਸ਼ਵ ਭਾਈਚਾਰੇ ਦਾ ਧਰਮ ਕਹਾਉਂਦਾ ਹੈ, ਹਿੰਦੂ ਧਰਮ ਬਰਹਮ ਗਿਆਨ ਅਤੇ ਸਹਿਣਸ਼ੀਲਤਾ ਦਾ ਧਰਮ ਅਖਵਾਉਂਦਾ ਹੈ; ਪ੍ਰੰਤੂ ਕੀ ਇਹਨਾਂ ਦੋਹਾਂ ਧਰਮਾਂ ਨੇ ਆਪਣੇ ਇਸ ਦਾਅਵੇ ਨੂੰ ਅਮਲੀ ਰੂਪ ਵਿਚ ਪੂਰਾ ਕਰਕੇ ਵਿਖਾਇਆ ? ਹਿੰਦੂ ਮੁਸਲਮਾਨਾਂ ਤੇ ਦੋਸ਼ ਲਾਉਂਦੇ ਹਨ ਕਿ ਉਹ ਬੇਗੁਨਾਹਾਂ ਦਾ ਖੂਨ ਕਰਦੇ ਹਨ, ਸਾਡੇ ਮੰਦਰਾਂ ਅਤੇ ਪਵਿਤਰ ਤੀਰਥਾਂ ਨੂੰ ਭਰਿਸ਼ਟ ਕਰਦੇ ਹਨ, ਸਾਡੀਆਂ ਔਰਤਾਂ ਨੂੰ ਅਗਵਾ ਕਰ ਲੈਂਦੇ ਹਨ। ਪਰ ਕੀ ਝਗੜੇ ਦੀ ਨੌਬਤ ਆਉਣ ਤੇ ਹਿੰਦੂ ਬੇਗੁਨਾਹਾਂ ਦਾ ਖੂਨ ਕਰਨ ਤੋਂ ਬਾਜ਼ ਆਉਂਦੇ ਹਨ। ਚਾਹੇ ਤੁਸੀ ਕਾਨਪੁਰ ਦੇ ਹਿੰਦੂ-ਮੁਸਲਿਮ ਦੰਗਿਆਂ ਨੂੰ ਲੈ ਲਵੋ ਜਾ ਬਨਾਰਸ ਇਲਾਹਾਬਾਦ ਜਾ ਆਗਰਾ ਦਿਆ ਨੂੰ ਸਭ ਜਗ੍ਹਾ ਦੇਖੋਗੇ ਕਿ ਹਿੰਦੂਆਂ ਅਤੇ ਮੁਸਲਮਾਨਾਂ ਦੇ ਛੁਰਿਆ ਅਤੇ ਲਾਠੀਆਂ ਦਾ ਸ਼ਿਕਾਰ ਹੋਏ ਹਨ— ਨਿਰਦੋਸ਼ ਅਜਨਬੀ ਇਸਤਰੀ ਪੁਰਸ਼, ਬੱਚੇ ਤੇ ਬੁੱਢੇ। ਕਿਸੇ ਪਿੰਡ ਦਾ ਦੂਸਰੇ ਮੁਹੱਲੇ ਦਾ ਕੋਈ ਬਦਨਸੀਬ ਅਣਜਾਣਤਾ ਵਿਚ ਉਸ ਰਸਤੇ ਆ ਗਿਆ ਤੇ ਕੋਈ ਪਿਠ ਪਿਛੋਂ ਛੁਰਾ ਮਾਰ ਕੇ ਗਾਇਬ। ਸ਼ਾਰੇ ਧਰਮ ਦਯਾ ਦਾ ਦਾਅਵਾ ਕਰਦੇ ਹਨ ਪ੍ਰੰਤੂ ਹਿੰਦੁਸਤਾਨ ਦੇ ਇਹਨਾਂ ਧਾਰਮਿਕ ਝਗੜਿਆਂ ਨੂੰ ਵੇਖ, ਤਾਂ ਤੁਹਾਨੂੰ ਪਤਾ ਲੱਗੇਗਾ ਕਿ ਇਥੇ ਤਾਂ ਇਨਸਾਨੀਅਤ ਪਨਾਹ ਮੰਗਦੀ ਫਿਰਦੀ ਹੈ। ਨਿਹੱਥੇ ਬੁੜ੍ਹੇ ਤੇ ਬੁੜ੍ਹੀਆ ਹੀ ਨਹੀਂ, ਛੋਟੇ ਛੋਟੇ ਬੱਚੇ ਤੱਕ ਮਾਰ ਦਿੱਤੇ ਜਾਂਦੇ ਹਨ। ਆਪਣੇ ਧਰਮ ਦੇ ਵਿਰੋਧੀਆਂ ਨੂੰ ਬਲਦੀ ਅੱਗ ਵਿਚ ਸੁੱਟਣ ਦੀ ਗੱਲ ਅੱਜ ਵੀ ਵੇਖੀ ਜਾਂਦੀ ਹੈ।

ਹਿੰਦੂ ਅਤੇ ਮੁਸਲਮਾਨ ਅੱਡ ਅੱਡ ਧਰਮ ਰੱਖਣ ਦੇ ਕਾਰਣ ਕੀ ਉਹਨਾਂ ਦੀ ਅਲੱਗ ਜਾਤੀ ਹੋ ਸਕਦੀ ਹੈ। ਜਿਹਨਾਂ ਦੀਆਂ ਨਾੜਾਂ ਵਿਚ ਉਹਨਾ ਹੀ ਬੁਜ਼ਰਗਾਂ ਦਾ ਖੂਨ ਹੈ ਜੋ ਇਸੇ ਦੇਸ਼ ਵਿਚ ਪੈਦਾ ਹੋਏ. ਫਿਰ ਦਾੜ੍ਹੀ ਜਾਂ ਬੋਦੀ, ਪੂਰਬ ਅਤੇ ਪੱਛਮ ਦੀ ਨਮਾਜ ਕੀ ਉਹਨਾਂ ਨੂੰ ਅਲੱਗ ਕੌਮ ਸਾਬਿਤ ਕਰ ਸਕਦੀ ਹੈ ? ਕੀ ਖੂਨ ਪਾਣੀ ਤੋਂ ਗਾੜ੍ਹਾ ਨਹੀਂ ਹੁੰਦਾ ? ਫਿਰ ਹਿੰਦੂ ਤੇ ਮੁਸਲਮਾਨ ਦੇ ਫਰਕ ਨਾਲ ਬਣੀਆ ਇਹਨਾਂ ਅਲੱਗ ਅਲੱਗ ਜਾਤੀਆਂ ਨੂੰ ਬਾਹਰ ਕੌਣ ਸਵੀਕਾਰ ਕਰਦਾ ਹੈ ? ਜਪਾਨ ਜਾਈਏ ਜਾਂ ਜਰਮਨੀ, ਇਰਾਨ ਜਾਈਏ ਜਾਂ ਤੁਰਕੀ, ਸ਼ਾਰੇ ਦੇਸਾਂ ਵਿਚ ਸਾਨੂੰ ਹਿੰਦੀ ਜਾਂ ਇੰਡੀਅਨ ਕਹਿਕੇ ਬੁਲਾਇਆ ਜਾਂਦਾ ਹੈ। ਜੋ ਧਰਮ ਭਾਈ ਨੂੰ ਬੇਗਾਨਾ ਬਣਾ ਦਿੰਦਾ ਹੈ, ਅਜਿਹਾ ਧਰਮ ਦਾ ਸਤਿਆਨਾਸ਼ ! ਜਿਹੜਾ ਧਰਮ ਆਪਣੇ ਨਾਮ ਤੇ ਭਾਈ ਤੱਕ ਦਾ ਖੂਨ ਕਰਨ ਲਈ ਪ੍ਰੇਰਦਾ ਹੈ, ਉਸ ਧਰਮ ਨੂੰ ਫਿਟ-ਲਾਹਨਤ। ਜਦੋਂ ਆਦਮੀ ਬੋਦੀ ਕਟਾ ਕੇ ਦਾੜ੍ਹੀ ਵਧਾਉਣ ਨਾਲ ਮੁਸਲਮਾਨ ਲਗਣ ਲੱਗ ਪੈਂਦਾ ਹੈ, ਤਾ ਇਸਦਾ ਮਤਲਬ ਸਾਫ ਹੈ ਕਿ ਇਹ ਭੇਦ ਸਿਰਫ ਬਾਹਰੀ ਅਤੇ



ਬਨਾਉਟੀ ਹੈ। ਇੱਕ ਚੀਨੀ ਚਾਹੇ ਬੋਧੀ ਹੋਵੇ ਜਾਂ ਮੁਸਲਮਾਨ ਇਸਾਈ ਹੋਵੇ ਜਾਂ ਕਨਫਿਊਸ਼ੀ, ਪ੍ਰੰਤੂ ਉਸ ਦੀ ਕੌਮ ਚੀਨੀ ਹੀ ਰਹਿੰਦੀ ਹੈ। ਇੱਕ ਜਪਾਨੀ ਚਾਹੇ ਬੋਧੀ ਹੋਵੇ ਜਾਂ ਸਿੱਤੋ ਧਰਮੀ ਲੇਕਿਨ ਉਸਦੀ ਜਾਤੀ ਜਪਾਨੀ ਹੀ ਰਹਿੰਦੀ ਹੈ। ਇਕ ਈਰਾਨੀ ਚਾਹੇ ਉਹ ਮੁਸਲਮਾਨ ਹੋਏ ਜਾਂ ਜਰਤੁਸ਼ਤ, ਪਰ ਉਹ ਆਪਣੇ ਲਈ ਈਰਾਨੀ ਛਡ ਕੇ ਕੁਝ ਹੋਰ ਅਖਵਾਉਣ ਲਈ ਤਿਆਰ ਨਹੀਂ ਹੁੰਦਾ। ਤਾਂ ਅਸੀਂ ਭਾਰਤੀਆਂ ਨੂੰ ਧਰਮ ਦੇ ਟੁਕੜਿਆ ਵਿੱਚ ਵੰਡਣ ਲਈ ਕਿਉਂ ਤਿਆਰ ਹਾਂ ਅਤੇ ਇਹਨਾਂ ਨਜਾਇਜ ਹਰਕਤਾਂ ਨੂੰ ਅਸੀਂ ਕਿਉਂ ਬਰਦਾਸ਼ਤ ਕਰੀਏ ?

ਧਰਮ ਦੀਆ ਜੜ੍ਹਾਂ ਤੇ ਕੁਹਾੜਾ ਲੱਗ ਚੁੱਕਾ ਹੈ, ਅਤੇ ਇਸੇ ਕਰਕੇ ਹੁਣ ਧਰਮ ਦੇ ਮੇਲ ਮਿਲਾਪ ਦੀਆਂ ਗੱਲਾਂ ਵੀ ਕਦੇ ਕਦੇ ਸੁਨਣ ਵਿਚ ਆਉਂਦੀਆਂ ਹਨ। ਪਰ ਕੀ ਇਹ ਸੰਭਵ ਹੈ ? 'ਮਜ਼ਹਬ ਨਹੀਂ ਸਿਖਾਤਾ ਆਪਸ ਆਪਸ ਮੇਂ ਬੈਰ ਰਖਨਾ' ਇਸ ਕੋਰੇ ਝੂਠ ਦਾ ਕੀ ਠਿਕਾਣਾ ! ਜੇਕਰ ਧਰਮ ਵੈਰ ਨਹੀਂ ਸਿਖਾਉਂਦਾ ਤਾਂ ਹਜਾਰ ਸ਼ਾਲ ਬੀਤ ਜਾਣ ਦੇ ਬਾਵਜੂਦ ਵੀ ਬੋਦੀ-ਦਾੜ੍ਹੀ ਦੀ ਲੜਾਈ ਵਿਚ ਅਸੀਂ ਅੱਜ ਤੱਕ ਗਲਤਾਨ ਕਿਉਂ ਹਾਂ ? ਪੁਰਾਣੇ ਇਤਿਹਾਸ ਨੂੰ ਜੇ ਛੱਡ ਵੀ ਦੇਈਏ, ਤਾਂ ਫਿਰ ਅੱਜ ਵੀ ਹਿੰਦੁਸਤਾਨ ਦੇ ਸ਼ਹਿਰਾਂ ਤੇ ਪਿੰਡਾਂ ਵਿਚ ਇਕ ਧਰਮ ਵਾਲਿਆਂ ਨੂੰ ਦੂਸਰੇ ਧਰਮ ਵਾਲਿਆਂ ਦੇ ਖੂਨ ਦਾ ਪਿਆਸਾ ਕੌਣ ਬਣਾਉਂਦਾ ਹੈ ? ਕੌਣ ਗਾਂ ਖਾਣ ਵਾਲਿਆਂ ਨੂੰ ਗਾਂ ਦੀ ਪੂਜਾ ਕਰਨ ਵਾਲਿਆ ਨਾਲ ਲੜਾ ਰਿਹਾ ? ਅਸਲ ਗੱਲ ਇਹ ਹੈ—'ਮਜ਼ਹਬ ਹੀ ਸਿਖਾਤਾ ਹੈ ਆਪਸ ਮੇਂ ਬੈਰ ਰਖਨਾਂ' ਭਾਈ ਨੂੰ ਸਿਖਾਉਂਦਾ ਹੈ ਭਾਈ ਦਾ ਖੂਨ ਪੀਨਾ। ਹਿੰਦੁਸਤਾਨੀਆਂ ਦੀ ਏਕਤਾ ਧਰਮਾਂ ਦੇ ਮੇਲ-ਮਿਲਾਪ ਨਾਲ ਨਹੀਂ ਹੋਣੀ; ਕਾਂ ਨੂੰ ਧੋ ਕੇ ਹੰਸ ਨਹੀਂ ਬਣਾਇਆ ਜਾ ਸਕਦਾ। ਧਰਮਾਂ ਦੀ ਬਿਮਾਰੀ ਤਾਂ ਪੱਕੀ ਮਰਜ਼ ਹੈ; ਇਸਦਾ ਮੌਤ ਤੋਂ ਬਿਨਾਂ ਕੋਈ ਇਲਾਜ ਨਹੀਂ ਹੈ।

ਇਕ ਪਾਸੇ ਤਾਂ ਇਹ ਇਕ ਦੂਸਰੇ ਦੇ ਖੂਨ ਦੇ ਐਨੇ ਪਿਆਸੇ ਹਨ। ਉਹਨਾਂ ਵਿਚੋਂ ਹਰੇਕ ਇਕ ਦੂਜੇ ਵਿਰੁੱਧ ਸਿਖਿਆ ਦਿੰਦਾ ਹੈ। ਕੱਪੜੇ ਲੀੜੇ, ਖਾਣ ਪੀਣ, ਬੋਲ ਬਾਣ, ਰੀਤੀ ਰਿਵਾਜ਼ ਵਿਚ ਹਰ ਇਕ ਇਕ ਦੂਸਰੇ ਦੇ ਉਲਟ ਰਾਹ ਲੈਂਦਾ ਹੈ। ਪ੍ਰੰਤੂ ਜਿਥੇ ਗਰੀਬਾਂ ਦਾ ਖੂਨ ਚੂਸਣ ਅਤੇ ਅਮੀਰਾਂ ਦੇ ਹਿੱਤਾ ਦੀ ਰਾਖੀ ਦਾ ਸਵਾਲ ਪੈਦਾ ਹੋਵੇ ਤਾਂ ਦੋਹਵੇਂ ਇਕੋ ਬਲੀ ਬੋਲਦੇ ਹਨ। ਗਧਾ ਨਾਮੀਂ ਪਿੰਡ ਦੇ ਮਹਾਰਾਜ ਬੇਵਕੂਫ ਬਖਸ਼ ਸਿੰਘ ਸੱਤ ਪੁਸ਼ਤਾਂ ਤੋਂ ਅਵੱਲ ਦਰਜੇ ਦੇ ਬੇਵਕੂਫ ਚਲੇ ਆ ਰਹੇ ਹਨ; ਅੱਜ ਉਨ੍ਹਾਂ ਕੋਲ ਪੰਜਾਹ ਲੱਖ ਸਾਲਨਾ ਆਮਦਨ ਵਾਲੀ ਜਿਮੀਦਾਰ ਹੈ ਜਿਸਨੂੰ ਪ੍ਰਾਪਤ ਕਰਨ ਲਈ ਉਹਨਾਂ ਨਾਂ ਤਾਂ ਧੇਲਾ ਅਕਲ ਖਰਚ ਕੀਤੀ ਅਤੇ ਨਾ ਹੀ ਆਪਣੀ ਬੁੱਧੀ ਦੇ ਬਲ ਤੇ ਇਸਨੂੰ ਚਾਰ ਦਿਨ ਚਲਾ ਹੀ ਸਕਦੇ ਹਨ। ਨਾਂ ਉਹ ਆਪਣੀ ਮਿਹਨਤ ਨਾਲ ਧਰਤੀ ਤੋਂ ਇਕ ਛਟਾਂਕ ਚਾਵਲ ਪੈਦਾ ਕਰ ਸਕਦੇ ਹਨ ਅਤੇ ਨਾਂ ਹੀ ਇਕ ਗੁੜ ਦੀ ਰੋੜੀ। ਮਹਾਰਾਜਾ ਬਵਕੂਫ ਬਖਸ਼ ਸਿੰਘ ਨੂੰ ਜੇਕਰ ਚਾਵਲ, ਕਣਕ, ਘਿਓ ਤੇ ਹੋਰ ਰਾਸ਼ਨ ਪਾਣੀ ਨਾਲ ਇਕ ਜੰਗਲ ਵਿਚ ਇਕੱਲੇ ਛੱਡ ਦਿੱਤਾ ਜਾਵੇ ਤਾਂ ਉਹਨਾਂ ਵਿਚ ਨਾ ਤਾਂ ਇੰਨੀ ਬੁੱਧੀ ਹੈ ਤੇ ਨਾਂ ਹੀ ਕੰਮ ਕਰਨ ਦਾ ਢੰਗ ਕਿ ਆਪਣਾ ਢਿੱਡ ਹੀ ਭਰ ਸਕਣ, ਹਾਂ ਇਹ ਹੋ ਸਕਦਾ ਕਿ ਉਹ ਹਫਤਾ ਦਸ ਦਿਨ ਚਿਲਾ ਚਿਲਾ ਕੇ ਉਥੇ ਹੀ ਮਰ ਮੁੱਕ ਜਾਣ। ਪ੍ਰੰਤੂ ਅੱਜ ਗਧਾ ਪਿੰਡ ਦੇ ਮਹਾਰਾਜ ਦਸ ਹਜ਼ਾਰ ਰੁਪਈਆ ਤਾਂ ਮੋਟਰ ਦੇ ਤੇਲ ਰਾਹੀ ਫੂਕ ਦਿੰਦੇ ਹਨ। ਵੀਹ ਵੀਹ ਹਜ਼ਾਰ ਰੁਪਏ ਜੋੜੇ ਵਾਲੇ ਸੌ ਜੋੜੇ ਕੁੱਤੇ ਉਹਨਾਂ ਕੋਲ ਨੇ। ਦੋ ਲੱਖ ਰੁਪੈ ਲਾ ਕੇ ਉਹਨਾਂ ਲਈ ਮਹੱਲ ਬਣਵਾਇਆ ਗਿਆ ਹੈ। ਉਹਦੇ ਲਈ ਅਲੱਗ ਡਾਕਟਰ ਤੇ ਨੌਕਰ ਹਨ। ਮਹਾਰਾਜ ਦੇ ਖਾਣ ਪੀਣ ਦੀ ਤਾਂ ਗੱਲ ਹੀ ਛੱਡੋ। ਅਤੇ ਜਿਸ ਰੁਪਏ ਨੂੰ ਇਸ ਤਰ੍ਹਾਂ ਪਾਣੀ ਵਾਂਗ ਰੋੜ੍ਹਿਆ ਜਾਂਦਾ ਹੈ ਉਹ ਆਉਂਦਾ ਕਿਥੋਂ ਹੈ ? ਉਸਨੂੰ ਪੈਦਾ ਕਰਨ ਵਾਲੇ ਕਿਸੇ ਤਰ੍ਹਾਂ ਦੀ ਜਿੰਦਗੀ ਜਿਉਂਦੇ ਹਨ ? ਉਹ ਦਾਣੇ ਦਾਣੇ ਨੂੰ ਮਹਤਾਜ ਹਨ। ਉਹਨਾਂ ਦੇ ਬੱਚਿਆ ਨੂੰ ਜੇ ਕਰ ਮਹਾਰਾਜ ਬੇਵਕੂਫ ਬਖਸ਼ ਸਿੰਘ ਦੇ ਕੁੱਤਿਆਂ ਦੀ ਜੂਨ

ਵੀ ਮਿਲ ਜਾਵੇ ਤਾਂ ਉਹ ਆਪਣੇ ਆਪ ਨੂੰ ਧੰਨਭਾਗ ਸਮਝਣ।

ਪਰੰਤੂ ਜੇਕਰ ਕਿਸੇ ਧਰਮ ਗੁਰੂ ਤੋਂ ਪੁਛਿਆ ਜਾਵੇ ਕਿ ਇਸ ਤਰ੍ਹਾਂ ਦੇ ਬੇਵਕੂਫ ਬੰਦੇ ਨੂੰ ਬਿਨਾਂ ਹੱਥ ਪੈਰ ਹਿਲਾਏ ਦੂਸਰੇ ਦੀ ਖੂਨ ਪਸੀਨੇ ਦੀ ਕਮਾਈ ਨੂੰ ਇਸ ਤਰ੍ਹਾਂ ਪਾਗਲਾਂ ਵਾਂਗੂ ਖਰਚਣ ਦਾ ਕੀ ਅਧਿਕਾਰ ਹੈ ਤਾ ਪੰਡਿਤ ਜੀ ਕਹਿਣਗੇ -"ਅਰੇ ਉਹ ਤਾ ਪਿਛਲੇ ਜਨਮ ਦੀ ਕਮਾਈ ਖਾ ਰਿਹਾ ਹੈ। ਭਗਵਾਨ ਵਲੋਂ ਉਹ ਵੱਡ ਬਣਾਏ ਗਏ ਹਨ। ਸ਼ਾਸ਼ਤਰ ਵੇਦ ਕਹਿੰਦੇ ਹਨ ਕਿ ਵੱਡੇ ਛਟੇ ਬਨਾਉਣ ਵਾਲਾ ਭਗਵਾਨ ਹੈ। ਗਰੀਬ ਦਾਣੇ ਦਾਣੇ ਨੂੰ ਮਾਰਾ ਮਾਰਾ ਫਿਰਦਾ ਹੈ ਤਾਂ ਇਹ ਭਗਵਾਨ ਵਲੋਂ ਉਸਨੂੰ ਮਿਲਿਆ ਦੰਡ ਹੈ।" ਜੇਕਰ ਇਹ ਗੱਲ ਕਿਸੇ ਮੌਲਵੀ ਜਾ ਪਾਦਰੀ ਨੂੰ ਪੁੱਛੀ ਜਾਵੇ ਤਾਂ ਉਹ ਸ੍ਰੀ ਮਾਨ ਜੀ ਕਹਿਣਗੇ,"ਅਜੀ! ਕੀ ਤੁਸੀ ਕਾਫਿਰ ਹੋ, ਕਿਤੇ ਨਾਸਤਿਕ ਤਾਂ ਨਹੀਂ ਤੂੰ ? ਅਮੀਰ ਗਰੀਬ ਦੁਨੀਆਂ ਦਾ ਕਾਰੋਬਾਰ ਚਲਾਉਣ ਲਈ ਖੁਦਾ ਨੇ ਬਣਾਏ ਹਨ। ਖੁਦਾ ਦੀ ਮਰਜੀ ਵਿਚ ਬੰਦੇ ਨੂੰ ਦਖਲ ਦੇਣ ਦਾ ਕੀ ਹੱਕ ? ਗਰੀਬੀ ਨੂੰ ਨਿਆਮਤ ਸਮਝੋ। ਉਸਦੀ ਬੰਦਗੀ ਅਤੇ ਹੁਕਮ-ਪਾਲਣ ਵਿਚ ਲੱਗੇ ਰਹੋ, ਕਿਆਮਤ ਵਿਚ ਇਸਦਾ ਤੁਹਾਨੂੰ ਇਵਜ਼ਾਨਾ ਮਿਲੇਗਾ।" ਪੁਛਿਆ ਜਾਵੇ ਕਿ ਜਦ ਬਿਨਾਂ ਮਿਹਨਤ ਕੀਤੇ ਹੀ ਮਹਾਰਾਜ ਬੇਵਕੂਫ ਬਖਸ਼ ਸਿੰਘ ਇਸ ਧਰਤੀ ਤੇ ਸਵਰਗ ਦਾ ਲੁਤਫ ਮਾਣ ਰਹੇ ਹਨ ਤਾਂ ਐਹੋ ਜਿਹੇ 'ਅੰਧਰ ਨਗਰੀ ਚੌਪਟ ਰਾਜਾ' ਦੇ ਦਰਬਾਰ ਵਿਚ ਭਜਨ ਬੰਦਗੀ ਤੇ ਹੁਕਮ ਮੰਨਣ ਨਾਲ ਕੁਝ ਹੋਣ ਹਵਾਣ ਦੀ ਕੀ ਆਸ ?

ਇਸੇ ਤਰਾਂ ਉੱਲੂ ਸਹਿਰ ਦੇ ਨਵਾਬ ਨਾਮਾਕੂਲ ਖਾਂ ਵੀ ਬੜੇ ਪੁਰਾਣੇ ਰਾਈਸ ਹਨ। ਉਹਨਾਂ ਦੀ ਵੀ ਜਿੰਮੀਦਾਰੀ ਹੈ ਅਤੇ ਐਸ਼ੋ ਅਰਾਮ ਬਵਕੂਫ ਬਖਸ਼ ਸਿੰਘ ਤੋਂ ਘੱਟ ਨਹੀਂ ਹਨ। ਨਵਾਬ ਬਹਾਦਰ ਦੀ ਅਮੀਰੀ ਨੂੰ ਖੁਦਾ ਦੀ ਬਰਕਤ ਤੇ ਕਰਮਾਂ ਦਾ ਫਲ ਕਹਿਣ ਵਿੱਚ ਪੰਡਿਤ ਤੇ ਮੰਲਵੀ, ਪਰੋਹਿਤ ਅਤੇ ਪਾਦਰੀ ਸਾਰਿਆਂ ਦੀ ਇਕ ਰਾਇ ਹੈ। ਦਿਨ ਰਾਤ ਆਪੋ ਵਿਚ ਅਤੇ ਆਪਣੇ ਚੇਲੇ ਚਾਟੜਿਆਂ ਵਿਚ ਖੂਨ ਦਾ ਬਜਾਰ ਗਰਮ ਰੱਖਣ ਵਾਲੇ ਅੱਲ੍ਹਾਂ ਤੇ ਭਗਵਾਨ ਇਸ਼ ਬਾਰੇ ਬਿੱਲਕੁਲ ਇਕ ਮੱਤ ਹਨ। ਵੇਦ ਅਤੇ ਕੁਰਾਨ ਅੰਜੀਲ ਅਤੇ ਬਾਈਬਲ ਦੀ ਇਸ ਬਾਰੇ ਸਿਰਫ ਇਕ ਹੀ ਸਿਖਿਆ ਹੈ। ਖੂਨ ਚੂਸਣ ਵਾਲੀਆਂ ਇਹਨਾਂ ਜੋਕਾਂ ਦੇ ਸਵਾਰਥ ਦੀ ਰਖਿਆ ਕਰਨੀ ਹੀ ਸਮਝੋ ਕਿ ਇਹਨਾਂ ਧਰਮਾਂ ਦਾ ਪਰਮ ਕਰਤਵ ਹੈ। ਅਤੇ ਫਿਰ ਮਰਨ ਤੋਂ ਬਾਅਦ ਵੀ ਬਹਿਸ਼ਤ ਅਤੇ ਸਵਰਗ ਦੇ ਸਭ ਤੋਂ ਵਧੀਆ ਮਹੱਲ, ਸਭ ਤੋਂ ਸੁੰਦਰ ਬਗੀਚੇ, ਸ਼ਭ ਤੋਂ ਵੱਡੀਆਂ ਅੱਖਾਂ ਵਾਲੀਆਂ ਹੂਰਾਂ ਅਤੇ ਪਰੀਆਂ ਸਭ ਤੋਂ ਵਧੀਆ ਸ਼ਰਾਬ ਅਤੇ ਸ਼ਹੀਦ ਦੀਆਂ ਨਹਿਰਾਂ ਵੀ ਉੱਲੂ ਸਹਿਰ ਦੇ ਨਵਾਬ ਬਹਾਦੁਰ ਅਤੇ ਗਧਾ ਪਿੰਡ ਦੇ ਮਹਾਰਾਜ ਅਤੇ ਉਹਨਾਂ ਦੇ ਭਾਈ ਭਤੀਜਿਆ ਲਈ ਰਿਜਰਵ ਹਨ। ਕਿਉਂਕਿ ਉਹਨਾਂ ਦੇ ਦੋ ਚਾਰ ਮਸਜਿਦਾਂ, ਦੋ ਚਾਰ ਸ਼ਿਵਾਲੇ ਬਣਾ ਦਿੱਤੇ ਹਨ, ਕੁਝ ਸਾਧੂ ਫਕੀਰ ਅਤੇ ਬ੍ਰਾਹਮਣ ਤੇ ਕਾਜ਼ੀ ਰੋਜ਼ਾਨਾ ਉਹਨਾਂ ਦੇ ਹਲਵਾ-ਪੂੜੀ ਕਬਾਬ ਪੁਲਾਵ ਆਦਿ ਛਕਦੇ ਛਕਾਉਂਦੇ ਹਨ।

ਗਰੀਬਾਂ ਦੀ ਗਰੀਬੀ ਅਤੇ ਤੰਗੀ ਵਾਲੇ ਜੀਵਨ ਦਾ ਕੋਈ ਬਦਲ ਨਹੀਂ। ਹਾਂ ਜੇਕਰ ਉਹ ਹਰ ਇਕਾਦਸੀ ਦੇ ਵਰਤ, ਹਰ ਰਮਜਾਨ ਦੇ ਰੋਜੇ ਅਤੇ ਸਾਰੇ ਤਰੀਥ-ਅਸ਼ਨਾਨ ਹੱਜ ਅਤੇ ਜਿਆਰਤ ਬਿਨਾਂ ਨਾਗਾ ਪੂਰੇ ਧਿਆਨ ਨਾਲ ਕਰਦੇ ਰਹਿਣ, ਆਪਣਾ ਢਿੱਡ ਬੰਨ ਕੇ ਕਾਜੀ-ਪਾਂਡਿਆਂ ਬਹਿਸ਼ਤ ਦੇ ਕਿਸੇ ਖਲ ਖੂੰਜੇ ਦੀ ਕੋਠੜੀ ਅਤੇ ਬਚੀ ਖੁਚੀ ਹੂਰ ਪਰੀ ਵਗੈਰਾ ਮਿਲ ਜਾਵੇਗੀ। ਗਰੀਬਾਂ ਨੇ ਤਾਂ ਬੱਸ ਇਸੇ ਸਵਰਗ ਦੀ ਆਸ ਵਿਚ ਆਪਣੀ ਜਿੰਦਗੀ ਕੱਟਣੀ ਹੈ। ਪਰੰਤੂ ਸਜਿ ਸਵਰਗ ਬਹਿਸਤ ਦੀ ਆਸ ਤੇ ਜਿੰਦਗੀ ਭਰ ਦੇ ਦੁਖਾਂ ਦਾ ਪਹਾੜ ਢੋਣਾ ਹੈ, ਉਸ ਸਵਰਗ-ਬਹਿਸ਼ਤ ਦੀ ਹੋਂਦ ਅੱਜ ਵੀਹਵੀਂ ਸਦੀ ਦੇ ਭੂਗੋਲ ਵਿਚ ਕਿਤੇ ਨਹੀਂ ਹੈ। ਪਹਿਲਾਂ ਜਮੀਨ ਚਪਟੀ ਸੀ। ਸਵਰਗ ਇਸਦੇ ਉਤਰ ਵੱਲ ਸੱਤ ਪਹਾੜਾਂ ਅਤੇ ਸੱਤ ਸਮੁੰਦਰਾਂ ਦੇ ਪਾਰ ਸੀ। ਪਰ ਅੱਜ ਨਾਂ ਤਾਂ ਉਸ ਚਪਟੀ ਸੀ ਜਮੀਨ ਦਾ ਪਤਾ ਹੈ ਅਤੇ ਨਾਂ ਹੀ ਉੱਤਰ ਦੇ ਪਾਸੇ ਵਾਲੇ ਉਹਨਾਂ ਸੱਤ ਪਹਾੜਾਂ ਅਤੇ ਸੱਤ ਸਮੁੰਦਰਾਂ ਦਾ। ਜਿਸ ਸਮੇਰੂ ਪਰਬਤ ਦੇ ਉਪਰ ਇੰਦਰ ਦੀ ਅਮਰਾਵਤੀ ਅਤੇ ਜਿਸ ਸ਼ੀਰਸਾਗਰ

(ਬਾਕੀ ਸਫਾ 16 ਤੇ)



# ਰੱਬ-ਭੁਲੇਖਾ

ਗੁਰਾਂਦਿਤਾ ਕੋਟਕਪੂਰਾ

ਦਿੱਸ ਹੱਦੋ ਤੋਂ ਦੂਰ ਜਦੋਂ ਕੋਈ ਵੇਂਹਦਾ ਹੈ
ਨੀਲੀ ਛਤਰੀ ਆਖਣ ਰੱਬ ਦਿਸੇਂਦਾ ਹੈ
ਅਸਲ ਵਿਚ ਰੱਬ ਕੁਝ ਨਹੀਂ ਫੋਕਾ ਵਹਿਮ ਬੜਾ
ਲੱਖਾਂ ਸਾਲਾਂ ਦਾ ਭੁਲੇਖਾ ਕਾਇਮ ਬੜਾ

ਵਿਗਿਆਨਕ ਯੁੱਗ ਵਿਚ ਹੁਣ ਇਹ ਹੋ ਗਿਆ ਖੜਾ
ਟੁੱਟ ਜਾਏਗਾ ਛਤੀ ਵਹਿਮਾਂ ਦਾ ਇਹ ਘੜਾ
ਸਾਡੇ ਪਿੰਡ ਫਰਮਾਹਾਂ ਵਾਲੇ ਸੰਤਾਂ ਦਾ
ਜਾਂ ਟੱਲ ਵਾਲੇ ਮੋਟੇ ਜਿਹੇ ਮਹੰਤਾਂ ਦਾ

ਬੜਾ ਅਸਰ ਹੈ ਪਿੰਡ ਦੇ ਅਨਪੜ੍ਹ ਲੋਕਾਂ ਨੂੰ
ਜੋ ਅਜੇ ਪੂਜਦੇ ਲਹੂ ਪੀਣੀਆਂ ਜੋਕਾਂ ਨੂੰ
ਮੱੜ ਨਾ ਮਿਲਦੀ ਹੋਵੇ ਦੇਵਣ ਚੁਟਕੀ ਰਾਖਾਂ ਦੀ
ਸੰਤਾਂ ਦੀ ਦੁਕਾਨ ਤੇ ਰਹਿੰਦੀ ਭੀੜ ਹੈ ਗਾਹਕਾਂ ਦੀ

ਬੱਚਾ ਕਰੇ ਰਿਹਾੜ ਤਾਂ ਡੇਰੇ ਜਾਓ ਸੰਤਾਂ ਦੇ
ਦੁੱਧ ਦਾ ਗੜਵਾ ਰੱਖ ਚਰਨੀ ਹੱਥ ਲਾਓ ਸੰਤਾਂ ਦੇ
ਅੰਨੀ ਸ਼ਰਧਾ ਹੈ ਦੁਨੀਆਂ ਨੂੰ ਗਾਲ ਰਹੀ
ਸਾਹਨਾਂ ਜਿਹੇ ਸਾਧਾਂ ਨੂੰ ਡੋਰੀਂ ਪਾਲ ਰਹੀ

ਛਕਦੇ ਸਣੇ ਮਲਾਈ ਦੁਧ ਤੇ ਦੇਸੀ ਘਿਓ
ਕੱਢੇ ਵੱਢੇ ਸਾਧ ਇਹਨਾਂ ਦਾ ਮਾਂ ਨਾਂ ਪਿਓ
ਇਕ ਹੋਰ ਵਧੀ ਹੈ ਪਾਖੰਡੀਆਂ ਦੀ ਨਸਲ ਬੜੀ
ਹਦਰਸੇਖ ਦੀ ਕਹਿਣ ਜਿਹਨਾ ਨੂੰ ਪਿਉਂਦ ਚੜੀ

ਢੋਲ ਤੂੰਬਾ ਤੇ ਛੈਣੇ ਖੜਕਣ ਚੇਲੇ ਦੇ
ਧੱਕਮ ਧੱਕਾ ਅੰਤ ਨਹੀਂ ਕੋਈ ਮੇਲੇ
ਖੜਾ ਘੁਕਾਵੇ ਸਿਰ ਨੂੰ ਚੇਲਾ ਪੀਰਾਂ ਦਾ
ਬੜੀ ਵਜਾਵੇ ਨੌਬਤ ਮੁੰਡਾ ਮੀਰਾਂ ਦਾ

ਕਣ ਪਾਏ ਜਿਸ ਨੂੰਹ ਤੋਂ ਤੰਗ ਵਿਚਾਰੀ ਨੇ
ਪਤੀ ਘੇਰਿਆ ਜਿਸ ਦਾ ਅਜਬ ਬੀਮਾਰੀ ਨੇ
ਸਵਾ ਪੰਜ ਦੇਕੇ ਲੈ ਜਾਉ ਤਵੀਤ ਮੇਰਾ
ਵਸ ਕਰ ਦੂੰ ਮੁੰਡਾ, ਕੰਮ ਕਰਦੂੰ ਠੀਕ ਤੇਰਾ

ਘਰ ਅੰਦਰ ਸੌ ਝਗੜੇ ਦੁਨੀਆਂ ਦਾਰੀ ਦੇ
ਨੌਂਹ ਸੱਸ ਦੀ ਮੈਂ ਮੈਂ ਜਾਂ ਨੰਬਰਦਾਰੀ ਦੇ
ਸੁਲਝਣ ਦੀ ਥਾਂ ਹੋਰ ਵਿਗਾੜਨ ਤਾਣੀ ਨੂੰ
ਅੱਗ ਸੁਟਦੇ ਨੇ ਸੁਟਣ ਦੀ ਥਾਂ ਪਾਣੀ ਨੂੰ

ਗੱਲ ਕੰਮ ਦੀ ਲਓ ਲਾ ਕੇ ਕੰਨ ਮੇਰੀ
ਇਹਨਾਂ ਰਿਸ਼ੀਆਂ ਸਾਧਾ ਦੁਨੀਆਂ ਬੜੀ ਛਲੀ
ਦੈਵੀ ਸ਼ਕਤੀ ਜਾਂ ਕੁ-ਸ਼ਕਤੀ ਕੋਈ ਨਹੀਂ
ਸਾਇੰਸ ਤੋਂ ਉਪਰ ਕੋਈ ਤਾਕਤ ਹੋਈ ਨਹੀਂ

ਐਵੇਂ ਭਰਮ ਭੁਲੇਖਾ ਸਾਡੇ ਦਿਲ ਦਾ ਹੈ
ਸਰਵੇਖਣ ਤੋਂ ਇਹੋ ਡੈਟਾ ਮਿਲਦਾ ਹੈ
ਜਾਬਰ ਹਾਕਮ ਤੇ ਲੋਟੂ ਜਿਹਾ ਲੋਕਾਂ ਨੇ
ਮਜ਼ਦੂਰਾਂ ਦਾ ਲਹੂ ਪੀਣੀਆਂ ਜੋਕਾਂ ਨੇ

ਰੱਬ ਦਾ ਭਰਮ ਭੁਲੇਖਾ ਸਭ ਨੂੰ ਪਾਇਆ ਹੈ
ਹੱਕ-ਸੱਚ ਦੀ ਅਵਾਜ ਤੇ ਵੈਨ ਲਗਾਇਆ ਹੈ
ਰੱਬ ਦੇ ਡਰ ਤੋਂ ਜੋ ਉਪਰ ਹੋ ਸੋਚਣਗੇ
ਹੱਕਾਂ ਲਈ ਹਾਕਮ ਦਾ ਗਲਾ ਦਬੋਚਣਗੇ

ਚੈਲਿੰਜ ਹੈ ਕਿਸੇ ਸਾਧੂ ਸੰਤ ਸਵਾਮੀ ਨੂੰ
ਜੋ ਆਖੇ ਮੈਂ ਵਾਚਾਂ ਗੱਲ ਅਗਾਮੀ ਨੂੰ
ਬਿਨ ਧੋਖੇ ਦੇ ਸਾਡੀ ਪੂਰੀ ਸ਼ਰਤ ਕਰੇ
ਦਸ਼ ਹਜਾਰ ਦਾ ਸਾਡੇ ਵਲੋਂ ਇਨਾਮ ਫੜੇ

## ਜਾਦੂ ਇਕ ਕਲਾ, ਜਾਦੂ ਇੱਕ ਧੋਖਾ

(ਸਫਾ 15 ਦੀ ਬਾਕੀ)

ਬਜ਼ਾਰ ਵਿਚੋਂ ਆਮ ਮਿਲ ਸਕਦਾ ਹੈ, ਕੁਝ ਪੇਸਾਵਰ ਜਾਦੂਗਰ ਵੀ ਸ਼ੌਕ ਰੱਖਣ ਵਾਲਿਆਂ ਨੂੰ ਫੀਸ ਲੈ ਕੇ ਜਾਦੂ ਦੇ ਖੇਲ ਸਿਖਾਉਂਦੇ ਹਨ ਜਿਥੇ ਕੋਈ ਵੀ ਜਾ ਕੇ ਇਹ ਟ੍ਰਿਕ ਸਿਖ ਸਕਦਾ ਹੈ। ਪ੍ਰੰਤੂ ਜਾਦੂ ਦੀ ਕਲਾ ਦੀ ਖੂਬਸੂਰਤੀ ਇਸਦੀ ਪੇਸ਼ਕਾਰੀ ਵਿਚ ਹੈ ਜੋ ਕੇਵਲ ਇਸਦੇ ਮਗਰ ਛੁਪੇ ਭੇਦਾਂ ਨੂੰ ਜਾਨਣ ਨਾਲ ਹੀ ਨਹੀਂ ਆ ਜ਼ਾਂਦੀ ਸਗੋਂ ਕਠਿਨ ਅਭਿਆਸ ਤੇ ਹੋਰ ਬਹੁਤ ਸਾਰੇ ਗੁਣਾਂ ਦੀ ਮੰਗ ਕਰਦੀ ਹੈ। ਇਸ ਕਲਾ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਜਿਥੇ ਅਭਿਨਯ ਕਲਾ ਵਿਚ ਮਾਹਿਰ ਹੋਂਦ ਦਾ ਗੁਣ ਜ਼ਰੂਰੀ ਹੈ ਉਥੇ ਨਾਲ ਨਾਲ ਹਾਜਰ ਜਵਾਬੀ ਸਵੈ-ਵਿਸ਼ਵਾਸ਼ ਦਿਮਾਗੀ ਤੌਰ ਤੇ ਚੇਤੰਨ ਅਤੇ ਲੋਕਾਂ ਨੂੰ ਮਨੋਵਿਗਿਆਨਕ ਤੌਰ ਤੇ ਸਮਝਣ ਤੇ ਮੌਕੇ ਮੁਤਾਬਿਕ ਸਥਿਤੀ ਸੰਭਾਲਣ ਦੇ ਯੋਗ ਹੋਣਾ ਜ਼ਰੂਰੀ ਹੈ। ਦੂਜੇ ਸ਼ਬਦਾ ਵਿਚ ਇਹ ਅਜਿਹੀ ਕਲਾ ਹੈ ਜਿਸ ਵਿਚ ਮੁਹਾਰਤ ਹਾਸਿਲ ਕਰਨ ਲਈ ਵਿਅਕਤੀ ਨੂੰ ਹੋਰ ਕਈ ਗੁਣਾਂ ਅਤੇ ਕਲਾਵਾਂ ਵਿਚ ਨਿਪੁੰਨ ਹੋਣਾ ਪੈਂਦਾ ਹੈ।

ਸਾਰ ਵਿਚ ਅਸੀਂ ਕਹਿ ਸਕਦ ਹਾਂ ਕਿ ਸਾਡਾ ਜਾਦੂ ਦੇ ਕਲਾ ਵਾਲੇ ਪੱਖ ਨਾਲ ਕੋਈ ਵਿਰੋਧ ਨਹੀਂ ਪ੍ਰੰਤੂ ਕੁਝ ਵਿਅਕਤੀਆਂ ਵਲੋਂ ਇਸਨੂੰ ਲੋਕਾਂ ਨੂੰ ਧੋਖਾ ਦੇਣ ਅਤੇ ਗਲਤ ਵਿਚਾਰ ਫੈਲਾਉਣ ਦੇ ਸਾਧਨ ਵਜੋਂ ਵਰਤੇ ਜਾਣ ਖਿਲਾਫ ਪ੍ਰਚਾਰ ਕਰਨ ਅਤੇ ਲੜਨ ਦੀ ਲੋੜ ਹੈ। □



# ਬਿਨਾਂ ਟਿਪਣੀ ਤੋਂ

## ਘਰ ਬੈਠ ਗੰਗਾ ਜਲ ਪ੍ਰਾਪਤ ਕਰੋ

ਜੱਗਬਾਣੀ 6 ਅਪ੍ਰੈਲ—ਹਰਿਦੁਆਰ ਪੂਰੇ ਕੁੰਭ ਦੇ ਮਹਾਂ-ਪੁਰਬ ਦੇ ਸ਼ੁਭ ਮੌਕੇ ਤੇ ਘਰ ਬੈਠੇ ਹੀ ਪਵਿੱਤਰ, ਪਾਪ-ਨਾਸ਼ਕ ਹਰ ਮਨੋਕਾਮਨਾ ਪੂਰੀ ਕਰਨ ਵਾਲਾ ਗੰਗਾ-ਜਲ ਡਾਕ ਰਾਹੀਂ ਪ੍ਰਾਪਤ ਕਰੋ।

ਇਕ ਕਿਲੋ ਦੀ ਗੰਗਾ/ਜਲੀ ਪੈਕਿੰਗ ਖਰਚ, ਡਾਕ ਖਰਚ, ਕੀਮਤ ਸਿਰਫ 31/ਰੁਪਏ, ਅੱਧਾ ਕਿਲੋ ਦੀ ਗੰਗਾ ਜਲੀ ਪੈਕਿੰਗ ਖਰਚ, ਡਾਕ ਖਰਚ, ਸਿਰਫ 21, ਜਿਆਦਾ ਗੰਗਾ ਜਲ ਪ੍ਰਾਪਤ ਕਰਨ ਲਈ ਚਿੱਠੀ ਪੱਤਰ ਕਰੋ।

ਨੋਟ : ਮਨੀਆਰਡਰ ਪ੍ਰਾਪਤ ਹੋਣ ਤੇ ਹੀ ਗੰਗਾ ਜਲ ਭੇਜਿਆ ਜਾਵੇਗਾ।

ਪਤਾ : ਸ੍ਰੀ ਹਰਕੇਸ ਲਾਲ, ਦਕਸ਼ ਰੋਡ, ਕਨਖਲ (ਹਰਿਦੁਆਰ)

## ਪਵਿੱਤਰ ਕੁੰਡ ਵਿਚ ਅਨੇਕਾਂ ਬਿਮਾਰੀਆਂ ਦੇ ਕਿਟਾਣੂ

ਪੰਜਾਬ ਕੇਸਰੀ 7 ਅਪਰੈਲ—ਪਵਿੱਤਰ ਤੀਰਥ ਅਸਥਾਨ ਦੇ ਪਵਿੱਤਰ ਕੁੰਡ ਵਿਚ ਇਸਨਾਨ ਕਰਕੇ ਲੋਕ ਕੋਈ ਪੁੰਨ ਕਮਾਉਣ ਜਾਂ ਨਾਂ ਪਰ ਇਕ ਗੱਲ ਯਕੀਨੀ ਹੈ ਲੋਕ ਇਸ ਨਾਲ ਅਨੇਕਾਂ ਬੀਮਾਰੀਆਂ ਦੇ ਸ਼ਿਕਾਰ ਹੋ ਜਾਂਦੇ ਹਨ। ਕੁੰਭ ਦੇ ਪਾਣੀ ਵਿਚ ਅੱਖਾਂ ਦਾ ਫੁਲੇਰੀਆ (ਕੋਜਕਟਿਵਾਈ-ਟਿਸ) ਔਤਵਾਰ (ਡਾਈਰੀਆ) ਅੰਤਰਲੋਕ (ਗੈਸਟਰੋ-ਸਈਟਿਸ) ਟਰਾਂਸਿਲਾਈਟਿਸ, ਮਰੋੜ ਟਾਈਫਾਈਡ ਅਤੇ ਕਈ ਪ੍ਰਕਾਰ ਦੇ ਚਮੜੀ ਰੋਗਾਂ ਦੇ ਰਗਾਣੂ ਵੱਡੀ ਗਿਣਤੀ ਵਿਚ ਮੌਜੂਦ ਹਨ ਤੇ ਸਮੂਹਿਕ ਇਸਨਾਨ ਸਮੇਂ ਤਾਂ ਇਹਨਾਂ ਦੀ ਗਿਣਤੀ ਹੋਰ ਵੀ ਵਧ ਜਾਂਦੀ ਹੈ।

ਉਤਰ ਪ੍ਰਦੇਸ਼ ਪਰਦੂਸ਼ਣ ਕੰਟਰੋਲ ਬੋਰਡ ਵਲੋਂ ਕੁੰਡ ਦੇ ਪਾਣੀ ਦੀ ਜਾਚ ਕਰਨ ਨਾਲ ਇਹ ਤੱਥ ਸਾਹਮਣੇ ਆਇਆ ਹੈ। ਬੋਰਡ ਨੇ ਸੰਗਰਾਦ (ਮਕਰ ਸ਼ੰਕ੍ਰਾਤੀ) ਦੇ ਮੌਕੇ ਤੇ ਨਹਾਉਣ ਵਾਲੇ ਚਾਰ ਥਾਵਾਂ ਤੋਂ ਪਾਣੀ ਦੇ ਨਮੂਨੇ ਲੈ ਕੇ ਇਹ ਜਾਂਚ ਕੀਤੀ ਹੈ।

## ਕੁੰਭ ਮੌਕ ਗੰਗਾ ਇਸ਼ਨਾਨ ਕਰਨ ਦੀ ਇੱਛਾ ਨੇ 50 ਜਾਨਾਂ ਲਈਆਂ ਤਿੰਨ ਰਾਜਾਂ ਦੇ ਮੁੱਖ ਮੰਤਰੀ ਮੁੱਖ ਜਿਮੇਂਵਾਰ!

ਅਜੀਤ 17 ਅਪ੍ਰੈਲ- ਵਿਚ ਛਪੀ ਇਕ ਰਿਪੋਰਟ ਮੁਤਾਬਿਕ ਹਰਿਦੁਆਰ ਵਿਚ ਕੁੰਭ ਮੇਲੇ ਤੇ ਵਾਪਰੇ ਭਿਆਨਕ ਹਾਦਸੇ ਜਿਸ ਵਿਚ ਲਗਭਗ 50 ਤੀਰਥ ਯਾਤਰੀ ਮਾਰੇ ਗਏ ਅਤੇ ਸੈਂਕੜੇ ਫੱਟੜ ਹੋਏ ਲਈ ਹਰਿਆਣਾ, ਉੱਤਰ ਪ੍ਰਦੇਸ਼ ਅਤੇ ਬਿਹਾਰ ਦੇ ਮੁੱਖ ਮੰਤਰੀ ਦੋਸ਼ੀ ਹਨ। ਉਹਨਾਂ ਦੇ 'ਸ਼ਾਹੀ' ਇਸ਼ਨਾਨ ਲਈ ਐਨ ਆਖਰੀ ਮੌਕੇ ਤੇ ਕੀਤੇ ਗਏ ਹੰਗਾਮੀ ਪ੍ਰਬੰਧਾਂ ਕਾਰਨ ਇਹ ਸਾਰੀ ਗੜਬੜ ਪੈਦਾ ਹੋਈ। ਸਾਰੀ ਭੀੜ ਜੋਤਸ਼ੀਆਂ ਵਲੋਂ ਲਏ ਗ੍ਰਹਿਯੋਗ ਦੇ ਹਿਸਾਬ ਅਨੁਸਾਰ ਸੁਭਾ 2-30 ਤੋਂ 5 ਵਜੇ ਦੇ ਵਿਚਕਾਰ ਇਸ਼ਨਾਨ ਕਰਨ ਲਈ ਕਾਹਲੀ ਸੀ ਪ੍ਰੰਤੂ ਇਸੇ ਸਮੇਂ ਦੌਰਾਨ ਹੀ ਇਹ ਮੁਖ ਮੰਤਰੀ ਤੇ ਕੁਝ ਹੋਰ ਵੀ. ਆਈ. ਪੀਜ਼. ਆਪਣੇ ਕਾਫਲਿਆਂ ਸਮੇਤ 'ਪਾਪ ਧੋਣ' ਲਈ ਆ ਪਹੁੰਚੇ ਜਿਨ੍ਹਾਂ ਦੀ ਸੁਰਖਿਆ ਖਾਤਰ ਭੀੜ ਨੂੰ ਰੋਕ ਕੇ ਰਖਿਆ ਗਿਆ ਅਤੇ ਇਹ ਸਭ ਕੁਝ ਦੇ ਸਿੱਟੇ ਵਜੋਂ ਆਖਰ ਇਹ ਦੁਖਾਂਤ ਵਾਪਰਿਆ।

1954 ਦੇ ਕੁੰਭ ਮੇਲੇ ਦੌਰਾਨ ਹੋਈ ਦਰਘਟਨਾਂ ਬਾਰੇ ਵਾਸਦੇਵ ਮੁਖਰਜੀ ਰਿਪੋਰਟ ਨੂੰ ਧਿਆਨ ਵਿਚ ਰਖਿਆ ਜਾਂਦਾ ਅਤੇ ਉਸਦੀਆਂ ਹਦਾਇਤਾਂ ਤੇ ਅਮਲ ਕੀਤਾ ਜਾਂਦਾ ਤਾਂ ਇਹ ਹਾਦਸਾ ਟਾਲਿਆ ਜਾ ਸਕਦਾ ਸੀ। ਇਸ ਵਿਚ ਕਿਹਾ ਗਿਆ ਕਿ ਵੀ. ਆਈ. ਪੀਜ. ਨੂੰ ਕੁੰਭ ਦੇ ਮੁੱਖ ਇਸ਼ਨਾਨ ਤੇ ਨਹੀਂ ਆਉਣਾ ਚਾਹੀਦਾ ਇਸ ਨਾਲ ਪ੍ਰਬੰਧ ਵਿਚ ਭਾਰੀ ਰੁਕਾਵਟ ਪੈਂਦੀ ਹੈ। ...... ਪਰ ਇਹਨਾਂ ਮੁੱਖ ਮੰਤਰੀਆਂ ਦੀ ਆਪਣੀ ਜੀਵਨ ਭਰ ਦੇ ਪਾਪ ਧੋਣ ਦੀ ਇੱਛਾ ਨੇ ਐਨੇ ਲੋਕਾਂ ਦੀਆਂ ਜਾਨਾਂ ਲੈ ਲਈਆਂ। ●

# ਜਾਦੂ ਇੱਕ ਕਲਾ, ਜਾਦੂ ਇੱਕ ਧੋਖਾ

ਰਾਜਪਾਲ ਸਿੰਘ

ਮਦਾਰੀਆਂ ਜਾ ਜਾਦੂਗਰਾਂ ਵਲੋਂ ਆਮ ਲੋਕਾਂ ਨੂੰ ਤਰ੍ਹਾਂ ਤਰ੍ਹਾਂ ਦੇ ਖੇਲ ਵਿਖਾ ਕੇ ਅਚੰਭਿਤ ਕਰਕੇ ਮਨੋਰੰਜਨ ਕਰਨ ਦੀ ਕਲਾ ਬਹੁਤ ਪੁਰਾਣੇ ਸਮੇਂ ਤੋਂ ਚੱਲੀ ਆਉਂਦੀ ਹੈ ਅਤੇ ਅੱਜ ਕਲ੍ਹ ਦੇ ਵਿਗਿਆਨਕ ਯੁੱਗ ਵਿਚ ਵੀ ਇਹ ਜਾਦੂਗਰ ਆਪਣੀ ਕਲਾ ਰਾਹੀਂ ਸਾਨੂੰ ਹੈਰਾਨ ਕਰਦੇ ਹਨ ਅਤੇ ਆਪਣੀ ਰੋਜ਼ੀ ਕਮਾਉਂਦੇ ਹਨ। ਇਹ ਜਾਦੂਗਰ ਨਾਂ ਸਿਰਫ ਸਾਡੇ ਭਾਰਤ ਵਰਗੇ ਪਛੜੇ ਮੁਲਕਾਂ ਵਿਚ ਹੀ ਹਨ ਸਗੋਂ ਵਿਕਸਿਤ ਪੱਛਮੀ ਮੁਲਕਾਂ ਸਮੇਤ ਦੁਨੀਆਂ ਦੇ ਹਰ ਭਾਗ ਵਿੱਚ ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਮਿਲਦੇ ਹਨ।

ਅੱਜ ਕਲ੍ਹ ਦੇ ਜਾਦੂਗਰ ਨਾ ਸਿਰਫ ਪ੍ਰੰਪਰਾਗਤ ਟ੍ਰਿਕਾਂ ਨੂੰ ਹੀ ਵਧ ਕਲਾਮਈ ਢੰਗ ਨਾਲ ਅਤੇ ਤਕਨੀਕੀ ਬਿਹਤਰੀ ਨਾਲ ਵਿਖਾਉਂਦੇ ਹਨ ਸਗੋਂ ਆਧੁਨਿਕ ਵਿਗਿਆਨਕ ਜਾਣਕਾਰੀ ਨੂੰ ਵਰਤਦਿਆਂ ਹੋਇਆਂ ਇਹਨਾਂ ਨੇ ਨਵੀਆਂ ਤਕਨੀਕਾਂ ਰਾਹੀਂ ਨਵੇਂ ਟ੍ਰਿਕ ਵੀ ਈਜਾਦ ਕੀਤੇ ਹਨ ਜਿਸ ਕਰਕੇ ਸੂਝਵਾਨ ਤੋਂ ਸੂਝਵਾਨ ਅਤੇ ਚੁਸਤ ਤੋਂ ਚੁਸਤ ਵਿਅਕਤੀ ਵੀ ਇਹਨਾਂ ਮਗਰ ਛਿਪੀ ਅਸਲੀਅਤ ਨਹੀਂ ਬੁੱਝ ਸਕਦੇ। ਅਸੀਂ ਇਹ ਜਾਣਦੇ ਹੋਏ ਵੀ ਕਿ ਸਾਨੂੰ ਕਲਾਮਈ ਧੋਖਾ ਦਿਤਾ ਗਿਆ ਹੈ ਜਾਂ ਆਮ ਸ਼ਬਦਾਂ ਵਿਚ ਹੱਥ ਦੀ ਸਫਾਈ ਵਿਖਾਈ ਗਈ ਹੈ, ਸਟੇਜ ਤੇ ਦਿਖਾਏ ਗਏ ਨਾਂ-ਮੰਨਣਯੋਗ ਦ੍ਰਿਸ਼ਾਂ ਬਾਰੇ ਕੁਝ ਵੀ ਭਰੋਸੇ ਨਾਲ ਕਹਿਣ ਤੋ ਅਸਮਰਥ ਹੋ ਜਾਂਦੇ ਹਾਂ।

ਕੀ ਜਿਵੇਂ ਉਪਰ ਬਿਆਨਿਆ ਗਿਆ ਹੈ ਜਾਦੂ ਵੀ ਹੋਰਨਾਂ ਕਲਾਵਾਂ ਦੀ ਤਰਾਂ ਇਕ ਕਲਾ ਹੈ ? ਜਾ ਇਹ ਲੋਕਾਂ ਨੂੰ ਧੋਖਾ ਦੇਣ ਅਤੇ ਮੂਰਖ ਬਨਾਉਣ ਦਾ ਇਕ ਸਾਧਨ ਹੈ ? ਕੀ ਇਸ ਕਲਾ ਨੂੰ ਮਾਨਣਾ ਅਤੇ ਵਿਕਸਿਤ ਕਰਨਾ ਚਾਹੀਦਾ ਹੈ ਜਾਂ ਇਸ ਪਾਖੰਡ ਦਾ ਡਟਕੇ ਵਿਰੋਧ ਕਰਨਾ ਚਾਹੀਦਾ ਹੈ ? ਇਸ਼ ਤਰਾਂ ਦੇ ਕਿਸੇ ਵੀ ਸਵਾਲ ਦਾ ਦੋ ਟੁੱਕ ਜਵਾਬ ਦੇਣ ਤੋਂ ਪਹਿਲਾਂ ਸਾਨੂੰ ਜਾਦੂ ਕੀ ਹੈ, ਇਹ ਸਮਝਣਾ ਅਤੇ ਇਸਦੇ ਵੱਖ-ਵੱਖ ਪਹਿਲੂਆਂ ਨੂੰ ਘੋਖਣਾ ਬਣਦਾ ਹੈ।

ਅਸਲ ਵਿਚ ਹੋਰ ਦੂਸਰੀਆਂ ਚੀਜ਼ਾਂ ਦੀ ਤਰ੍ਹਾਂ ਇਸਦੇ ਵੀ ਦੋ ਪੱਖ ਹਨ।

ਇਕ ਇਸਦਾ ਭੈੜਾ ਪੱਖ ਹੈ ਜੋ ਆਮ ਤੌਰ ਤੇ ਲੋਕਾਂ ਦੇ ਮਨਾਂ ਤੇ ਭਾਰੂ ਰਹਿੰਦਾ ਹੈ। ਇਸਨੂੰ ਉਭਾਰਨ ਵਾਲੇ ਪਾਖੰਡੀ ਲੋਕ ਇਹ ਪ੍ਰਚਾਰ ਕਰਦੇ ਹਨ ਕਿ ਜਾਦੂ ਉਹ ਸ਼ਕਤੀ ਹੈ ਜਿਸ ਨਾਲ ਦੁਨੀਆਂ ਦਾ ਕੋਈ ਵੀ ਕੰਮ ਕੀਤਾ ਜਾ ਸਕਦਾ ਹੈ ਮਸਲਨ ਮਰੇ ਹੋਏ ਵਿਅਕਤੀ ਨਾਲ ਗੱਲ ਕਰਾਈ ਜਾਂ ਸਕਦੀ ਹੈ, ਆਦਮੀ ਨੂੰ ਕੁੱਤਾ, ਕਾਂ ਕਬੂਤਰ ਕੁਝ ਵੀ ਬਣਾਇਆਂ ਜਾ ਸਕਦਾ ਹੈ, ਮਨਚਾਹੀ ਵਸਤੂ ਪ੍ਰਾਪਤ ਕੀਤੀ ਜਾ ਸਕਦੀ ਹੈ, ਮੀਲਾਂ ਦੂਰ ਬੈਠ ਦੁਸ਼ਮਣ ਨੂੰ ਜਾਦੂ-ਮੰਤਰ ਦੇ ਜ਼ੋਰ ਨੁਕਸਾਨ ਪਹੁੰਚ ਦਿਆ ਜਾ ਸਕਦਾ ਹੈ ਆਦਿ। ਅਜਿਹਾ ਪ੍ਰਚਾਰ, ਜਿਸ਼ ਦੇ ਸਿਰ ਤੇ ਆਪਣਾ ਤੋਰੀ ਫੁਲਕਾ ਚਲਾਉਣ ਵਾਲੇ ਛੋਟੇ ਮੋਟੇ ਚੇਲਿਆਂ ਸਿਆਣਿਆ ਤੋਂ ਲੈ ਕੇ ਮੰਨੇ ਪ੍ਰਮੰਨੇ ਸਾਧਾਂ, ਯਗੀਆਂ (ਸਾਈਂ ਬਾਬੇ ਵਰਗੇ) ਪਾਖੰਡੀ ਵਲੋਂ ਕੀਤਾ ਜਾਂਦਾ ਹੈ। ਇਸ ਤੋਂ ਬਿਨਾ ਗਲੀਆਂ, ਸੜਕ ਵਿਚ ਲੋਕਾ ਨੂੰ ਜਾਦੂ ਦੇ ਛੋਟੇ ਮੋਟ ਦੋ ਚਾਰ ਟ੍ਰਿਕ ਵਿਖਾ ਕੇ ਰਜ਼ੀ ਕਮਾਉਣ ਵਾਲੇ ਮਦਾਰੀਆਂ ਵਲੋਂ ਵੀ ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਇਹ ਉਹਨਾਂ ਵਲੋਂ ਆਪਣੀਆਂ ਮਾਨਸਿਕ ਸ਼ਕਤੀਆਂ ਦੁਆਰਾ ਜਾ ਕੁਝ ਪਰਾ ਭੌਤਿਕੀ ਸ਼ਕਤੀਆਂ ਤੇ ਕੰਟਰੋਲ ਕਾਰਣ ਕੀਤਾ ਗਿਆ ਹੈ। ਦੁੱਖ ਦੀ ਗੱਲ ਇਹ ਹੈ ਕਿ ਸਾਡੇ ਬਹੁਤੇ ਲੋਕਾਂ ਵਲੋਂ ਇਸ ਵਿਆਖਿਆ ਨੂੰ ਸਹੀ ਮੰਨਿਆ ਜਾਂਦਾ ਹੈ ਅਤੇ ਸਿੱਟੇ ਵਜੋਂ ਲੋਕਾਂ ਵਿਚ ਇਹ ਗੱਲ ਵਹਿਮ ਭਰਮ ਤੇ ਪਰਾ- ਭੌਤਿਕੀ ਸ਼ਕਤੀਆਂ ਦੀ ਹੋਂਦ ਵਿਚ ਵਿਸਵਾਸ਼ ਫੈਲਾਉਣ ਦਾ ਆਧਾਰ ਬਣਦੀ ਹੈ।

ਦੂਸਰੇ ਪਾਸੇ ਜਾਦੂ ਇਕ ਕਲਾ ਹੈ ਜੋ ਸਾਨੂੰ ਆਪਣੇ ਜਾਦੂ ਨਾਲ ਬੰਨ ਲੈਂਦੀ ਹੈ। ਖਾਲੀ ਟੋਕਰੀ ਵਿਚੋਂ ਰੇਸ਼ਮੀ ਰੁਮਾਲ, ਨੋਟ ਅਤੇ ਜਿਊਂਦੇ ਜਾਗਦੇ ਕਬੂਤਰ, ਖਰਗੋਸ਼ ਵਗੈਰਾ ਨਿਕਲ ਆਉਂਦੇ ਹਨ. ਬਹੁਤ ਸਾਰੀਆਂ ਵਸਤਾਂ ਹਵਾ ਵਿਚ ਗਾਇਬ ਹੋ ਜਾਂਦੀਆਂ ਹਨ ਰੱਸੀਆਂ ਨਾਲ ਜਕੜਿਆ ਆਦਮੀ ਬਿਨਾਂ ਰੱਸੀਆਂ ਤੋੜੇ ਬਾਹਰ ਨਿਕਲ ਆਉਂਦਾ ਹੈ, ਕੇਲਾ ਬਿਨਾਂ ਛਿਲੀਆਂ ਅੰਦਰੋਂ ਕਟਿਆ ਜਾਂਦਾ ਹੈ ਅਤੇ ਇਸ ਦੇ ਅਨੇਕਾਂ ਖੇਲ ਵੇਖਕੇ ਸਾਡੀਆਂ ਅੱਖਾਂ ਖੜੀਆਂ ਰਹਿ ਜ਼ਾਂਦੀਆਂ ਹਨ। ਅਤੇ ਜੇ ਅਸੀਂ ਕਿਤੇ ਇਹਨਾਂ ਵਿਚੋਂ ਕਿਸੇ ਟ੍ਰਿਕ ਮਗਰ ਛਿਪੀ ਅਸਲੀਅਤ ਨੂੰ ਜਾਣ ਲਈਏ ਤਾਂ ਅਸੀਂ ਉਸ ਟ੍ਰਿਕ ਨੂੰ ਘੜਨ/ਵਿਉਂਤਣ ਵਾਲੇ ਦਿਮਾਗ ਦੀ ਦਾਦ ਦਿੱਤੇ ਬਿਨਾਂ ਨਹੀਂ ਰਹਿ ਸਕਦੇ। ਜਾਦੂ ਦੇ ਖੇਲਾਂ ਦੇ ਕੀਤੇ ਜਾਂਦੇ ਇਹ ਸ਼ੋਅ ਹੈਰਾਨ ਕਰਨ ਦੇ ਨਾਲ ਨਾਲ ਸਾਡਾ ਵਧੀਆ ਮਨੋਰੰਜਨ ਕਰਦੇ ਹਨ ਅਤੇ ਸਾਨੂੰ ਇਹਨਾਂ ਖੇਲਾਂ ਮਗਰ ਛੁਪੀਆਂ ਘੁੰਡੀਆਂ ਖੋਹਲਣ ਲਈ ਉਤੇਜਿਤ ਕਰਦੇ ਹਨ।

ਤਰਕਸ਼ੀਲ ਵਿਅਕਤੀਆਂ ਨੂੰ ਜਾਦੂਗਰੀ ਦੀ ਕਲਾ ਨੂੰ ਖਤਮ ਕਰਨ ਲਈ ਨਹੀਂ ਬਲਕਿ ਇਸਨੂੰ ਠੀਕ ਢੰਗ ਨਾਲ ਪੇਸ਼ ਕਰਨ ਲਈ ਜ਼ੋਰ ਦੇਣਾ ਚਾਹੀਦਾ ਹੈ ਤਾਂ ਜੋ ਲੋਕਾਂ ਦੇ ਮਨਾਂ ਵਿਚ ਕੋਈ ਦੇਵੀ-ਸ਼ਕਤੀਆਂ ਬਾਰੇ ਜਾਂ ਇਸ ਕਿਸਮ ਦੇ ਕੋਈ ਹੋਰ ਭੁਲੇਖੇ ਨਾ ਖੜੇ ਹੋਣ। ਆਮ ਤੌਰ ਤੇ ਚੰਗੇ ਜਾਦੂਗਰ ਇਹ ਦਾਅਵਾ ਨਹੀਂ ਕਰਦੇ ਕਿ ਉਹ ਕੋਈ ਚਮਤਕਾਰੀ ਸ਼ਕਤੀਆਂ ਦੇ ਮਾਲਿਕ ਹਨ ਪ੍ਰੰਤੂ ਸਾਨੂੰ ਇਸ ਗੱਲ ਤੇ ਜ਼ੋਰ ਦੇਣਾ ਚਾਹੀਦਾ ਹੈ ਕਿ ਸ਼ੋਅ ਖਤਮ ਹੋਣ ਤੇ ਸਬੰਧਿਤ ਜਾਦੂਗਰ ਇਹ ਐਲਾਨ ਕਰੇ ਕਿ ਇਹ ਸਾਰੇ ਕਲਾਮਈ ਢੰਗ ਨਾਲ ਪੇਸ਼ ਕੀਤੀ ਹੋਈ ਹੱਥ ਦੀ ਸਫ਼ਾਈ ਦਾ ਕਮਾਲ ਹਨ ਤਾਂ ਜੋ ਦਰਸ਼ਕ ਇਹਨਾਂ ਮਗਰ ਛਿਪੀ ਅਸਲੀਅਤ ਨਾਂ ਬੁੱਝ ਸਕਣ ਅਤੇ ਇਹਨਾਂ ਵਿਚੋਂ ਕਿਸੇ ਟ੍ਰਿਕ ਵਿਚ ਕੋਈ ਕੁਦਰਤੀ ਨਿਯਮਾ ਵਿਰੁੱਧ ਹੋਣ ਵਾਲੀ ਘਟਨਾ ਨਹੀਂ ਅਤੇ ਨਾ ਹੀ ਮੇਰੇ ਵਿਚ ਕੋਈ ਅਜਿਹੀ ਚਮਤਕਾਰੀ ਸ਼ਕਤੀ ਹੈ।

ਜਾਦੂ ਦਾ ਦੁਖਦਾਈ ਪੱਖ ਇਸਦੀ ਗਲਤ ਵਰਤੋਂ ਦਾ ਹੋਣਾ ਹੈ ਜਿਵੇਂ ਕਿ ਕੁਝ ਵਿਅਕਤੀ ਸਧਾਰਣ ਮਦਾਰੀਆਂ ਵਾਲੇ ਟ੍ਰਿਕ ਸਿਖ ਕੇ ਲੋਕਾਂ ਸਾਹਮਣੇ ਕੋਈ ਦੇਵੀ ਸ਼ਕਤੀਆਂ ਦੇ ਮਾਲਿਕ ਹੋਣ ਦਾ ਪਾਖੰਡ ਕਰਦੇ ਹਨ ਜਿਵੇਂ ਕਿ ਸਾਈਂ ਬਾਬੇ ਦੇ ਮਾਮਲੇ ਵਿਚ ਸੀ। ਉਹ ਹਵਾ ਵਿਚ ਹੱਥ ਮਾਰਕੇ ਸੁਆਹ ਵਗੈਰਾ ਪ੍ਰਗਟ ਕਰ ਦਿੰਦਾ ਸੀ ਅਤੇ ਅਨੇਕਾਂ ਅੰਧ-ਵਿਸ਼ਵਾਸ਼ੀ ਲੋਕਾਂ ਉਤੇ ਆਪਣਾ ਪ੍ਰਭਾਵ ਪਾ ਕੇ ਆਪਣੇ ਸਰਧਾਲੂ ਬਣਾਉਂਦਾ ਸੀ। ਇਹ ਟ੍ਰਿਕ ਕੋਈ ਵੀ ਚੰਗਾ ਜਾਦੂਗਰ ਕਰ ਸਕਦਾ ਹੈ। ਇਸੇ ਕਰਕੇ ਭਾਰਤ ਦਾ ਪ੍ਰਸਿੱਧ ਜਾਦੂਗਰ ਪੀ ਸੀ. ਸਰਕਾਰ ਜਦ ਸਾਧਾਰਣ ਸ਼ਰਧਾਲੂ ਦੇ ਰੂਪ ਵਿਚ ਸਾਈਂ ਬਾਬੇ ਕੋਲ ਗਿਆ ਤਾਂ ਸਾਈਂ ਬਾਬ ਨੇ ਉਸਤੇ ਧਾਂਕ ਜਮਾਉਣ ਲਈ ਕੋਲ ਪਈ ਟਰੇਅ ਵਿਚੋਂ ਰਸਗੁੱਲਾ ਪੇਸ਼ ਕਰਨ ਦੀ ਬਜਾਏ ਹਵਾ ਵਿਚੋ ਫੜ ਕੇ ਦਣ ਦਾ ਢੋਂਗ ਕੀਤਾ ਤਾਂ ਤੁਰੰਤ ਹੀ ਪੀ. ਸੀ. ਸਰਕਾਰ ਨੇ ਵੀ ਹਵਾ ਵਿਚੋਂ ਉਸ ਤੋਂ ਵੀ ਵਧੀਆ ਢੰਗ ਨਾਲ ਇਕ ਰਸਗੁੱਲਾ ਹੋਰ ਫੜ ਕੇ ਸਾਈਂ ਬਾਬੇ ਨੂੰ ਭੇਂਟ ਕਰ ਦਿਤਾ। ਇਸ ਨਾਲ ਸਾਈਂ ਬਾਬੇ ਨੂੰ ਹੱਥਾਂ ਪੈਰਾਂ ਦੀ ਪੈ ਗਈ। ਸ੍ਰੀ ਪੀ. ਸੀ. ਸਰਕਾਰ ਨੇ ਉਥੇ ਹਾਜ਼ਰ ਲੋਕਾਂ ਅਤੇ ਬਾਅਦ ਵਿਚ ਅਖਬਾਰਾਂ ਰਾਹੀਂ ਬਹੁਤ ਸਾਰੇ ਲੋਕਾ ਦਾ ਸਾਈਂ ਬਾਬ ਵਿਚੋਂ ਅੰਧ ਵਿਸ਼ਵਾਸ਼ ਦੂਰ ਕੀਤਾ ਅਤੇ ਦੱਸਿਆ ਕਿ ਕਿਸੇ ਤਰ੍ਹਾਂ ਸਾਈਂ ਸਾਧਾਰਣ ਮਦਾਰੀ ਦੇ ਟ੍ਰਿਕ ਨੂੰ ਭੋਲੇ ਭਾਲੇ ਲੋਕਾਂ ਅੱਗੇ ਚਮਤਕਾਰਾਂ ਵਜੋਂ ਪੇਸ਼ ਕਰਦਾ ਹੈ ਅਤੇ ਠੱਗੀ ਚਲਾਉਂਦਾ ਹੈ (ਸਾਈਂ ਬਾਬੇ ਦੇ ਇਹਨਾਂ ਚਮਤਕਾਰਾਂ ਨੂੰ ਡਾ: ਕਾਵੂਰ ਨੇ ਵੀ ਚੈਲਿੰਜ ਕੀਤਾ ਸੀ ਅਤੇ ਲੋਕਾਂ ਸਾਹਮਣੇ ਸਾਈਂ ਬਾਬੇ ਵਾਲੇ ਟ੍ਰਿਕ ਕਰਕੇ ਵਿਖਾਏ ਸਨ) ਸਾਡੇ ਖਿਆਲ ਵਿਚ ਪੀ. ਸੀ. ਸਰਕਾਰ ਦੀ ਤਰ੍ਹਾਂ ਹੋਰ ਜਾਦੂਗਰਾਂ ਨੂੰ ਵੀ ਲੋਕਾਂ ਵਿਚੋਂ ਇਹਨਾਂ ਟ੍ਰਿਕਾਂ ਮਗਰ ਕੋਈ ਦੇਵੀ ਸ਼ਕਤੀਆਂ ਦਾ ਹੱਥ ਹੋਣ ਵਾਲਾ ਪ੍ਰਭਾਵ ਦੂਰ ਕਰਨਾ ਚਾਹੀਦਾ ਹੈ।

ਪਹਿਲੇ ਸਮੇਂ ਵਿਚ ਜਾਦੂ ਦੇ ਖੇਲ ਵਿਖਾਉਣੇ ਇਕ ਪਿਤਾ ਪੁਰਖੀ ਅਤੇ ਕੁਝ ਖਾਸ ਕਬੀਲਿਆਂ ਜਾਂ ਪ੍ਰੀਵਾਰਾਂ ਦਾ ਹੀ ਕਿੱਤਾ ਹੁੰਦਾ ਸੀ ਅਤੇ ਟ੍ਰਿਕ ਦੇ ਭੇਦਾਂ ਨੂੰ ਪੂਰੀ ਸਖਤੀ ਨਾਲ ਗੁਪਤ ਰਖਿਆ ਜਾਂਦਾ ਸੀ ਤਾਂ ਜੋ ਆਮ ਵਿਅਕਤੀ ਇਸ ਬਾਰੇ ਜਾਣ ਨਾਂ ਸਕਣ ਅਤੇ ਉਹਨਾਂ ਦਾ ਪ੍ਰਭਾਵ ਬਣਿਆ ਰਹੇ। ਪ੍ਰੰਤੂ ਅੱਜ ਕਲ੍ਹ ਇਹ ਗੱਲ ਨਹੀਂ। ਜਾਦੂ ਦੀ ਕਲਾ ਨਾਲ ਸਬੰਧਿਤ ਕਿਤਾਬਾਂ ਅਤੇ ਹੋਰ ਸਾਮਾਨ

(ਬਾਕੀ ਸਫਾ 12 ਤੇ)

# ਜਾਦੂ ਕਲਾ ਦਾ ਇਕ ਨਮਨਾ

ਪੇਸ਼ਕਸ਼ : ਆਰ. ਪੀ. ਸਿੰਘ

ਚਿੰਗ ਫੁੱਗਲੀ ਨਾਮੀਂ ਜਾਦੂਗਰ ਵਲੋਂ ਕੀਤਾ ਜਾਂਦਾ ਮਸ਼ਹੂਰ ਜਾਦੂ ਇੱਕ ਕੁੜੀ ਨੂੰ ਬਕਸੇ ਵਿਚ ਪਾ ਕੇ, ਬਕਸੇ ਨੂੰ ਕੁੜੀ ਸਮੇਤ ਆਰੇ ਨਾਲ ਚੀਰ ਦੇਣਾ ਅਤੇ ਕੁੜੀ ਨੂੰ ਮੁੜ ਜੀਵਿਤ ਦਿਖਾ ਦੇਣਾ ਸੀ। ਇਸ ਜਾਦੂ ਨੂੰ ਦੇਖਕੇ ਚਿੰਗ ਫੁੰਗਲੀ ਵਿਚ ਕਿਸੇ ਗੈਬੀ ਸ਼ਕਤੀ ਦਾ ਪ੍ਰਵੇਸ਼ ਜਾਪਦਾ ਸੀ। ਅਤੇ ਇਸ ਬਾਰੇ ਇੱਕ ਮਿੱਥ ਵੀ ਜੋੜੀ ਗਈ ਸੀ ਕਿ ਚਿੰਗ ਫੁੰਗਲੀ ਨੂੰ ਅਮਰੀਕਾ ਦੇ ਡਾਕਟਰਾਂ ਨੇ ਅਪਰੇਸ਼ਨਾਂ ਵਿਚ ਸਹਾਇਤਾ ਲਈ ਸੱਦਿਆ ਹੈ। ਅਸਲ ਵਿਚ ਇਹ ਜਾਦੂ ਤਾਂ ਇੱਕ ਨਿੱਕਾ ਜਿਹਾ ਧੋਖਾ ਸੀ ਜਿਵੇਂ ਕਿ ਅਸੀਂ ਤੁਹਾਨੂੰ ਦੱਸਦੇ ਹਾਂ :—

ਇਹ ਖੇਡ ਦਿਖਾਉਣ ਸਮੇਂ ਜੋ ਪੰਜ ਫੁੱਟ ਦੇ ਲਗਭਗ ਲੰਬਾਈ ਵਾਲਾ ਲੱਕੜ ਦਾ ਬਕਸਾ ਸਟੇਜ ਤੇ ਲਿਆਂਦਾ ਜਾਂਦਾ ਸੀ, ਉਹ ਅੰਦਰਲੇ ਪਾਸਿਓਂ ਵਿਚਕਾਰ ਤੋਂ ਦੋ ਭਾਗਾਂ ਵਿਚ ਵੰਡਿਆ ਹੁੰਦਾ ਸੀ। ਅਤੇ ਇਸਦੇ ਇੱਕ ਭਾਗ ਵਿਚ ਇੱਕ ਕੁੜੀ ਪਹਿਲਾਂ ਹੀ ਅੰਦਰ ਬੈਠੀ ਹੁੰਦੀ ਸੀ। ਸਟੇਜ ਤੇ ਦਰਸ਼ਕਾਂ ਦੇ ਸਾਹਮਣੇ ਇੱਕਹੋਰ ਕੁੜੀ ਬਕਸੇ ਦੇ ਅੰਦਰ ਵੜਦੀ ਸੀ। ਬਕਸੇ ਅੰਦਰ ਵੜਨ ਸਮੇਂ ਇਹ ਕੁੜੀ ਆਪਣਾ ਸਿਰ ਬਾਹਰ ਰੱਖ ਲੈਂਦੀ ਸੀ ਤੇ ਬਾਹਵਾਂ ਬਕਸੇ ਦੇ ਪਾਸੇ ਤੇ ਬਣੇ ਸੁਰਾਖਾਂ ਵਿਚੋਂ ਬਾਹਰ ਕੱਢ ਲੈਂਦੀ ਸੀ ਅਤੇ ਇਸੇ ਸਮੇਂ ਹੀ ਬਕਸੇ ਦੇ ਦੂਸਰੇ ਸਿਰੇ ਤੋਂ ਕੁੜੀ ਦੇ ਪੈਰ ਬਾਹਰ ਆ ਗਏ ਦਿਸਦੇ ਸਨ। ਇਸ ਤਰ੍ਹਾਂ ਦਰਸ਼ਕਾਂ ਨੂੰ ਜਾਪਦਾ ਸੀ ਕਿ ਕੁੜੀ ਬਕਸੇ ਦੀ ਪੂਰੀ ਲੰਬਾਈ ਵਿੱਚ ਲੰਮੇ ਦਾਅ ਪੈ ਗਈ ਹੈ ਜਿਸਦਾ ਸਿਰ, ਬਾਹਵਾਂ ਅਤੇ ਪੈਰ ਉਸਨੂੰ ਸਾਫ ਦਿਸਦੇ ਸਨ। ਇਸ ਤੋਂ ਬਾਅਦ ਚਿੰਗ ਫੁੰਗਲੀ ਬਿਜਲੀ ਦੇ ਆਰੇ ਨਾਲ ਬਕਸੇ ਨੂੰ ਵਿਚਕਾਰੋਂ ਦੋ ਹਿੱਸਿਆਂ ਵਿਚ ਚੀਰ ਦਿੰਦਾ ਸੀ। ਸਿਰ ਵਾਲਾ ਪਾਸਾ ਅਲੱਗ ਅਤੇ ਪੈਰ ਵਾਲਾ ਪਾਸਾ ਅਲੱਗ ਹੋ ਜਾਂਦਾ ਸੀ। ਅਤੇ ਸਾਰੇ ਦਰਸ਼ਕ ਹੈਰਾਨ ਹੋਏ ਰਹਿ ਜਾਂਦੇ ਸਨ। ਅਸਲ ਵਿੱਚ ਦਰਸ਼ਕਾਂ ਦੇ ਸਾਹਮਣੇ ਬਕਸੇ ਵਿਚ ਵੜਨ ਵਾਲੀ ਕੁੜੀ ਆਪਣਾ ਸਰੀਰ ਇਕੱਠਾ ਕਰਕੇ ਬਕਸੇ ਦੇ ਪਹਿਲੇ ਅੱਧ ਵਿੱਚ ਹੀ ਰਹਿ ਜਾਂਦੀ ਸੀ ਅਤੇ ਦਰਸ਼ਕਾਂ ਨੂੰ ਇਸਦਾ ਕੇਵਲ ਸਿਰ ਅਤੇ ਬਾਹਵਾਂ ਹੀ ਦਿਖਾਈ ਦਿੰਦੀਆਂ ਸਨ ਜਦ ਕਿ ਦੂਸਰੇ ਪਾਸੇ ਜੋ ਪੈਰ ਨਿਕਲੇ ਦਿਖਾਏ ਜਾਂਦੇ ਸਨ ਉਹ ਬਕਸ ਦੇ ਦੂਸਰੇ ਅੱਧ ਵਿੱਚ ਇਕੱਠੀ ਹੋ ਕੇ ਬੈਠੀ ਦੂਸਰੀ ਕੁੜੀ ਦੇ ਹੁੰਦੇ ਸਨ। ਇਕ ਕੁੜੀ ਬਕਸੇ ਵਿੱਚ ਅਤੇ ਦੂਸਰੀ ਕੁੜੀ ਦੇ ਪੈਰ ਬਾਹਰ ਕੱਢਣ ਦਾ ਸਮਾਂ ਬੜੀ ਸ਼ਾਵਧਾਨੀ ਨਾਲ ਸੈੱਟ ਕੀਤਾ ਹੁੰਦਾ ਸੀ ਜਿਸ ਲਈ ਜਾਦੂਗਰ ਬਕਸੇ ਨੂੰ ਹੌਲੀ ਜਿਹੀ ਠਕਰ ਲਗਾ ਕੇ ਦੂਸਰੀ ਕੁੜੀ ਨੂੰ ਇਸ਼ਾਰਾ ਕਰਨ ਦਾ ਢੰਗ ਅਪਨਾਉਂਦਾ ਸੀ। ਇਸ ਤੋਂ ਇਲਾਵਾ ਦੋਹਵਾਂ ਕੁੜੀਆਂ ਦੇ ਕੱਪੜੇ ਖਾਸ ਕਰਕੇ ਸਲੈਕਸ ਜੁਰਾਬਾਂ ਆਦਿ ਇਕੋ ਜਿਹੀਆਂ ਪਾਈਆਂ ਜਾਂਦੀਆਂ ਸਨ ਤਾਂ ਜੋ ਦਰਸ਼ਕਾਂ ਨੂੰ ਕੋਈ ਸ਼ਕ ਨਾ ਪਵੇ। ਅਤੇ ਇਸ ਤਰ੍ਹਾਂ ਜਾਦੂਗਰ ਮਹਿਜ਼ ਬਕਸੇ ਨੂੰ ਦੋ ਹਿੱਸਿਆਂ ਵਿੱਚ ਵੰਡਦੇ ਥਾਂ ਨੂੰ ਹੀ ਕਟਦਾ ਸੀ ਅਤੇ ਇਸ ਤਰ੍ਹਾਂ ਕੁੜੀ (ਕੁੜੀਆਂ) ਦਾ ਜੀਵਤ ਰਹਿਣਾ ਸੁਭਾਵਿਕ ਹੀ ਸੀ।

---

## ਤੁਹਾਡੇ ਧਰਮ ਦੀ ਖੈ

(ਸਫਾ 10 ਦੀ ਬਾਕੀ)

ਦੇ ਅੰਦਰ ਭਗਵਾਨ ਸਨ ਉਹ ਹੁਣ ਸਿਰਫ ਬੱਚਿਆਂ ਦੇ ਦਿਲ ਬਹਿਲਾਉਣ ਵਾਲੀਆਂ ਪਰੀ-ਕਹਾਣੀਆਂ ਤੋਂ ਵੱਧ ਕੁਝ ਨਹੀਂ ਹਨ। ਇਸਾਈਆਂ ਅਤੇ ਮੁਸਲਮਾਨ ਦੀ ਬਹਿਸ਼ਤ ਲਈ ਵੀ ਉਸ ਸਮੇਂ ਦੇ ਭਗੋਲ ਵਿਚ ਹੀ ਜਗ੍ਹਾਂ ਸੀ। ਅੱਜ ਕੱਲ੍ਹ ਦੇ ਭਗੋਲ ਨੇ ਤਾਂ ਉਸਦਾ ਮੁੱਦਾ ਹੀ ਗਾਇਬ ਕਰ ਦਿੱਤਾ ਹੈ। ਫਿਰ ਅਜਿਹੀ ਫੋਕੀ ਆਸ ਉਤੇ ਲੋਕਾਂ ਨੂੰ ਭੁੱਖੇ ਰੱਖਣਾ ਕੀ ਭਾਰੀ ਧੋਖਾ ਨਹੀਂ ਹੈ ?

ਅਨੁਵਾਦ ਅਤੇ ਸੰਖੇਪ
ਵਿਜੈ-ਬੰਡੋਲੀ
ਜ਼ਿਲ੍ਹਾ-ਹੁਸ਼ਿਆਰਪੁਰ



# ਬੋਦੀ ਵਾਲਾ ਤਾਰਾ ਚੜ੍ਹਿਆ, ਘਰ ਘਰ ਹੋਣ ਵਿਚਾਰਾਂ ਨੇ

—ਡਾ: ਵੀ. ਐਸ. ਸੋਨੀ

ਅਣਗਿਣਤ ਆਕਾਸ਼ੀ ਪਿੰਡਾਂ ਵਿਚ ਅੱਜ ਕਲ ਹੈਲੇ ਦੇ ਬੋਦੀ ਵਾਲੇ ਤਾਰੇ ਦੀ ਸਭ ਤੋਂ ਅਧਿਕ ਚਰਚਾ ਹੈ। ਟੀ. ਵੀ. ਕੈਮਰਿਆਂ, ਦੂਰਬੀਨਾਂ ਅਤੇ ਕਈ ਪ੍ਰਕਾਰ ਦੇ ਹੋਰ ਵਿਗਿਆਨਕ ਉਪਕਰਨਾਂ ਨਾਲ ਲੈਸ ਹੋਏ ਕਈ ਪੁਲਾੜਯਾਨ ਵੀ ਹੈਲੇ ਦੁੰਮਦਾਰ ਤਾਰੇ ਦਾ ਅਧਿਐਨ ਕਰ ਚੁੱਕੇ ਹਨ ਅਤੇ ਵਿਗਿਆਨਕ ਜਾਂ ਗੈਰ-ਵਿਗਿਆਨਕ ਜਗਤ ਵਿਚ ਵੀ ਇਸ ਬਾਰੇ ਕੁਝ ਨਾ ਕੁਝ ਪਤਾ ਹੀ ਹੈ। ਇਹ ਤਾਰਾ ਹਰ 76 ਸਾਲਾਂ ਪਿਛੋਂ ਧਰਤੀ ਦੇ ਨੇੜਿਉਂ ਹੋ ਕੇ ਗੁਜ਼ਰਦਾ ਹੈ ਅਤੇ ਕਈ ਵਾਰ ਇਸ ਦੇ ਦਰਸ਼ਨ ਬਹੁਤ ਅਦਭੁਤ ਹੁੰਦੇ ਹਨ। ਸੰਨ 1910 ਵਿਚ ਹੈਲੇ ਧਰਤੀ ਦੇ ਇੰਨਾਂ ਨਿਕਟ ਆ ਗਿਆ ਸੀ ਕਿ ਧਰਤੀ ਇਸ ਦੀ ਪੂਛ 'ਚੋਂ ਹੋ ਕੇ ਗੁਜਰੀ। 27 ਨਵੰਬਰ 1985 ਨੂੰ ਇਹ ਤਾਰਾ ਧਰਤੀ ਦੇ ਨੇੜੇ ਤੋਂ ਨੇੜੇ ਸੀ ਅਤੇ ਫਿਰ 11 ਅਪ੍ਰੈਲ 1986 ਨੂੰ। ਉਂਜ ਤਾਂ ਹੈਲੇ ਇਸ ਵਾਰ ਧਰਤੀ ਦੇ ਦੱਖਣੀ ਅਰਧ ਗੋਲੇ ਤੋਂ ਬੜਾ ਸਪਸ਼ਟ ਦਿਸਦਾ ਹੈ ਪਰੰਤੂ ਕਦੀ ਕਦੀ ਉੱਤਰੀ ਅਰਧ-ਗੋਲੇ ਦੇ ਦੇਸ਼ਾਂ ਵਿਚੋਂ ਦੂਰਬੀਨਾਂ ਨਾਲ ਜਾਂ ਨੰਗੀ ਅੱਖ ਨਾਲ ਵੀ ਨਜਰ ਆ ਜਾਂਦਾ ਹੈ।

ਸਨ 1910 ਵਿਚ ਜਦੋਂ ਧਰਤੀ ਨੇ ਹੈਲੇ ਧੂਮਕੇਤੂ (ਬੋਦੀ ਵਾਲੇ ਤਾਰੇ) ਦੀ ਪੂਛ ਵਿਚੋਂ ਗੁਜਰਨਾ ਸੀ ਤਾਂ ਲੋਕਾਂ ਵਿਚ ਛਪੇ ਸਮਾਚਾਰਾਂ ਨੇ ਲੋਕਾਂ ਨੂੰ ਇੰਨਾ ਭੈ-ਭੀਤ ਕਰ ਦਿੱਤਾ ਕਿ ਜਗ੍ਹਾ ਜਗ੍ਹਾ ਪਾਠ ਕਰਾਏ ਗਏ। ਪੂਛ ਵਿਚ ਸ਼ਾਮਲ ਜ਼ਹਿਰੀਲੀਆਂ ਗੈਸਾਂ ਤੋਂ ਬਚਣ ਲਈ ਕਈ ਕਈ ਉਪਾਅ ਸੁਝਾਏ ਗਏ। ਇਕ ਵਿਅਕਤੀ ਨੇ ਤਾਂ 'ਧੂਮ ਕੇਤੂ ਗੋਲੀਆਂ' ਵੀ ਬਣਾ ਕੇ ਵੇਚੀਆਂ ਤੇ ਆਪਣੀ ਕਿਸਮਤ ਬਣਾ ਲਈ ਕਈਆਂ ਨੇ ਪੂਛਲ ਤਾਰੇ ਦੀ ਗੈਸ ਤੋਂ ਬਚਣ ਲਈ ਨਕਾਬ ਬਣਾ ਲਏ। ਭੈਅ ਨਾਲ ਕੁਝ ਧਨਾਢ ਲੋਕਾਂ ਨੇ ਆਤਮ-ਹਤਿਆ ਤਕ ਕਰ ਲਈ ਪ੍ਰੰਤੂ 19 ਮਈ 1910 ਨੂੰ ਜਦੋਂ ਧਰਤੀ ਹੈਲੇ ਦੀ ਦੁੰਮ ਵਿਚੋਂ ਗੁਜ਼ਰੀ ਤਾਂ ਧਰਤੀ ਦੇ ਵਾਯੂ ਮੰਡਲ ਨੂੰ ਸ਼ਾਇਦ ਮਹਿਸੂਸ ਵੀ ਨਾ ਹੋਇਆ, ਕਿਉਂਕਿ ਪੂਛ ਵਾਲੇ ਤਾਰੇ ਦੀ ਪੂਛ ਦੇ ਆਖਰੀ ਹਿੱਸੇ ਵਿਚ ਗੈਸਾਂ ਦੀ ਘਣਤਾ ਧਰਤੀ ਦੇ ਵਾਯੂ ਮੰਡਲ ਦੀ ਘਣਤਾ ਨਾਲੋਂ ਅਰਬਾਂ ਗੁਣਾ ਘੱਟ ਸੀ।

ਵਾਸਤਵ ਵਿਚ ਪੂਛਲ ਵਾਲੇ ਤਾਰਿਆਂ ਦੇ ਪ੍ਰਗਟ ਹੋਣ ਨਾਲ ਚਿਰਕਾਲ ਤੋਂ ਹੀ ਬੜੇ ਅੰਧ ਵਿਸ਼ਵਾਸ ਜੁੜੇ ਹੋਏ ਹਨ ਅਤੇ ਅਜੇ ਵੀ ਇਸ ਦਾ ਆਕਾਸ਼ ਵਿਚ ਦਿਸਣਾ ਬੜਾ ਮਨਹੂਸ ਸਮਝਿਆ ਜਾਂਦਾ ਹੈ। ਪਹਿਲਾਂ ਇਹ ਵਿਚਾਰ ਪ੍ਰਚਲਤ ਸਨ ਕਿ ਧੂਮਕੇਤੂ ਹੈਜ਼ਾ, ਪਲੇਗ ਅਤੇ ਹੋਰ ਮਹਾਂਮਾਰੀਆਂ ਲੈ ਕੇ ਆਉਂਦੇ ਹਨ। ਇਸੇ ਨਾਲ ਭਿਆਨਕ ਲੜਾਈਆਂ, ਕਾਲ, ਹੜ੍ਹ ਅਤੇ ਭੁਚਾਲ ਆਦਿ ਵੀ ਜੋੜੇ ਜਾਂਦੇ ਸਨ। ਕਈ ਵਾਰ ਰਾਜਿਆਂ, ਮਹਾਰਾਜਿਆਂ ਅਤੇ ਪੋਪਾਂ ਆਦਿਕ ਦਾ ਮਰਨਾ ਵੀ ਕਿਸੇ ਧੂਮਕੇਤੂ ਦੇ ਦਿਸਣ ਕਰਕੇ ਸਮਝਿਆ ਜਾਂਦਾ ਸੀ। ਭਾਰਤ ਵਿਚ ਧੂਮਕੇਤੂ ਦਾ ਦਿਸਣਾ ਬੜਾ ਨਹਿਸ਼ ਮੰਨਿਆ ਜਾਂਦਾ ਹੈ ਅਤੇ ਅੰਧ-ਵਿਸ਼ਵਾਸੀ ਲੋਕ ਇਸ ਨੂੰ ਵੇਖ ਕੇ ਕਈ ਪ੍ਰਕਾਰ ਦੇ ਟੂਣੇ ਟਾਮਣ ਕਰਾਉਂਦੇ ਹਨ। ਖੋਪੇ, ਮਿਸਰੀ, ਚੁੰਨੀਆਂ ਆਦਿਕ ਦੇ ਸਗਨ ਕੀਤੇ ਜਾਂਦੇ ਹਨ ਤਾਂ ਕਿ ਆਈ ਬਲਾ ਟਲ ਜਾਵੇ ਅਤੇ ਜੇ ਅਚਾਨਕ ਕੋਈ ਮਾੜੀ ਘਟਨਾ ਹੋ ਜਾਵੇ ਤਾਂ ਉਸ ਨੂੰ ਦੁੰਮਦਾਰ ਤਾਰੇ ਦੇ ਦਿਸਣ ਕਰਕੇ ਵਾਪਰੀ ਸਮਝਿਆ ਜਾਂਦਾ ਹੈ ਜਿਵੇਂ ਕਿ ਅੱਗੇ ਪਿੱਛੇ ਕਦੇ ਮਾੜੀ ਘਟਨਾ ਵਾਪਰਦੀ ਹੀ ਨਾ ਹੋਵੇ। ਆਮ ਮਨੁੱਖ ਆਪਣੇ ਜੀਵਨ ਵਿਚ ਦੁੰਮਦਾਰ ਤਾਰੇ ਨਾਲ ਰਵਾਇਤੀ ਘਟਨਾਵਾਂ ਕਦੀ ਨਾ ਕਦੀ ਦੇਖਦਾ ਹੀ ਹੈ ਕਿਉਂਕਿ ਲਗਭਗ ਹਰ ਵੀਹ ਸਾਲਾਂ ਵਿਚ ਘੱਟੋ ਘੱਟ ਇਕ ਵਿਸ਼ਾਲ ਦੁੰਮਦਾਰ ਤਾਰਾ ਅਕਾਸ਼ ਵਿਚ ਜ਼ਰੂਰ ਦਿਖਾਈ ਦਿੰਦਾ ਹੈ।

ਅੰਬਰ ਵਿੱਚ ਜਦੋਂ ਅਚਾਨਕ ਕੋਈ ਤਾਰਾ ਪ੍ਰਗਟ

ਹੁੰਦਾ ਹੈ ਜਿਸ ਦਾ ਇਕ ਸਿਰ ਅਤੇ ਮਗਰ ਲੰਮੀ ਸਾਰੀ ਪੂਛ ਹੋਵੇ, ਉਸ ਨੂੰ ਦੁੰਮਦਾਰ ਜਾਂ ਧੂਮ ਕੇਤੂ ਕਿਹਾ ਜਾਂਦਾ ਹੈ। ਸਾਡੇ ਸੂਰਜ ਮੰਡਲ ਵਿਚ ਅਣਗਿਣਤ ਹੀ ਛੋਟੇ 2 ਧੂਮਕੇਤੂ ਘੁੰਮ ਰਹੇ ਹਨ ਅਤੇ ਕੋਈ 600 ਦੇ ਕਰੀਬ ਵਿਗਿਆਨਕ ਪ੍ਰੇਖਣਾ ਵਿਚ ਆ ਚੁੱਕੇ ਹਨ। ਪ੍ਰੰਤੂ ਇਨਾਂ ਵਿਚੋਂ ਕੁਝ ਧੂਮਕੇਤੂ ਖਾਸ ਮਹੱਤਤਾ ਰਖਦੇ ਹਨ ਕਿਉਂਕਿ ਇਨ੍ਹਾਂ ਦਾ ਆਕਾਰ ਬਹੁਤ ਵੱਡਾ ਜਾਂ ਰੂਪ ਬੜਾ ਅਦਭੁਤ ਹੁੰਦਾ ਹੈ। ਮਨੁੱਖ ਦੀ ਯਾਦਾਸ਼ਤ ਵਿਚ ਸਭ ਤੋਂ ਪਹਿਲਾ ਵੱਡਾ ਧੂਮਕੇਤੂ ਈਸਾ ਤੋਂ 344 ਵਰੇ ਪਹਿਲਾਂ ਦੇਖਿਆ ਗਿਆ ਸੀ ਜਿਸ ਦੀ ਤੁਲਨਾ ਇਕ ਵਿਸ਼ਾਲ ਮਸ਼ਾਲ ਨਾਲ ਕੀਤੀ ਗਈ ਸੀ। 146 ਪੂਰਵ ਈਸਵੀ ਵਿਚ ਦਿਸਿਆ ਧੂਮਕੇਤੂ ਸੂਰਜ ਵਾਂਗ ਚਮਕਦਾ ਦੱਸਿਆ ਗਿਆ ਹੈ ਸੰਨ 1744 ਦੇ ਧੂਮਕੇਤੂ ਦੀਆ 6 ਪੂਛਾਂ ਸਨ ਅਤੇ ਸੰਨ 1843 ਵਿਚ ਪ੍ਰਗਟ ਹੋਏ ਧੂਮਕੇਤੂ ਦੀ ਪੂਛ ਬਹੁਤ ਲੰਮੀ ਸੀ, ਲਗ ਭਗ 30 ਕਰੋੜ ਕਿਲੋਮੀਟਰ ਲੰਮੀ ਸੀ। ਕਈ ਧੂਮਕੇਤੂ ਤਾਂ ਦਿਨ ਵੇਲੇ ਵੀ ਨਜ਼ਰ ਆਉਂਦੇ ਰਹੇ ਹਨ। ਸੰਨ 1910 ਤੋਂ ਬਾਅਦ ਦਿਨ ਵੇਲੇ ਨਜ਼ਰ ਆਉਣ ਵਾਲਾ ਧੂਮਕੇਤੂ ਸੰਨ 1965 ਵਿੱਚ ਪ੍ਰਗਟ ਹੋਇਆ ਸੀ।

ਧੂਮਕੇਤੂ ਉਹ ਆਕਾਸ਼ੀ ਪਿੰਡ ਹੁੰਦੇ ਹਨ ਜੋ ਬਹੁਤ ਵੱਡੇ ਅੰਡਾਕਾਰ ਗ੍ਰਹਿ ਪੱਥਾਂ ਵਿਚ ਸੂਰਜ ਦੁਆਲੇ ਘੁੰਮਦੇ ਹਨ। ਇਨ੍ਹਾਂ ਪੱਥਾਂ ਦੀ ਸਹੀ ਵਿਆਖਿਆ ਪਹਿਲਾਂ ਨਿਊਟਨ ਨੇ ਦਿਤੀ ਸੀ ਜਿਸ ਨੇ ਹਿਸਾਬ ਲਗਾਇਆ ਸੀ ਕਿ ਜੋ ਇਕ ਧੂਮਕੇਤੂ ਕਾਫੀ ਅਰਸੇ ਬਾਅਦ ਨਜ਼ਰ ਆਉਂਦਾ ਹੈ। ਤਾਂ ਇਹ ਜ਼ਰੂਰ ਅੰਡਕਾਰ ਪਥਾਂ ਵਿਚ ਘੁੰਮਦਾ ਹੋਵੇਗਾ। ਹੈਲੇ ਦਾ ਧੂਮਕੇਤੂ 76 ਸਾਲਾਂ ਵਿਚ ਸੂਰਜ ਦੀ ਇਕ ਪਰਿਕਰਮਾਂ ਕਰਦਾ ਹੈ ਅਤੇ ਇੰਜ ਕੋਈ 50 ਦੇ ਕਰੀਬ ਧੂਮਕੇਤੂ ਹਨ ਜਿਨਾਂ ਦਾ ਆਵਰਤੀ ਕਾਲ 100 ਸਾਲ ਤੋਂ ਘੱਟ ਹੈ। ਕਈ ਧੂਮਕੇਤੂ ਤਾਂ ਬਹੁਤ ਹੀ ਅਧਿਕ ਅਰਸੇ ਵਿਚ ਸੂਰਜ ਦਾ ਪੂਰਾ ਚੱਕਰ ਕੱਟਦੇ ਹਨ ਜਿਵੇਂ ਕਿ ਸੰਨ 1811 ਦਾ ਧੂਮਕੇਤੂ 300 ਸਾਲਾਂ ਬਾਅਦ ਦੁਬਾਰਾ ਆਵੇਗਾ ਅਤੇ ਸੰਨ। 1864 ਦਾ ਧੂਮਕੇਤੂ ਸ਼ਾਇਦ 20 ਲੱਖ ਸਾਲਾਂ ਬਾਅਦ। ਕਈ ਧੂਮਕੇਤੂ ਕੇਵਲ ਇਕੋ ਵਾਰ ਹੀ ਸੂਰਜ ਦੇ ਨਿਕਟ ਆਂਉਂਦੇ ਹਨ। ਉਹ ਸ਼ਾਇਦ ਸੂਰਜ ਮੰਡਲ ਦੇ ਬਾਹਰੋਂ ਆਉਂਦੇ ਹਨ ਅਤੇ ਸੂਰਜ ਦੁਆਰਾ ਪਥ ਵਿਖੇਪਨ ਬਾਅਦ ਬਾਹਰ ਵਲ ਚਲੇ ਜਾਂਦੇ ਹਨ।

ਧੂਮਕੇਤੂ ਵਾਸਤਵ ਵਿਚ ਇਕ ਗੈਸ ਧੂੜ ਦਾ ਗੋਲਾ ਹੁੰਦਾ ਹੈ ਜੋ ਸੂਰਜ ਤੋਂ ਆਪਣੀ ਦੂਰੀ ਦੇ ਅਨੁਸਾਰ ਰੂਪ ਬਦਲਦਾ ਹੈ। ਜਦੋਂ ਇਹ ਗੋਲਾ ਸੂਰਜ ਤੋਂ ਬਹੁਤ ਦੂਰ ਹੁੰਦਾ ਹੈ ਤਾਂ ਇਸ ਦੀਆਂ ਗੈਸਾਂ ਤਰਲ ਜਾਂ ਠੋਸ ਰੂਪ ਧਾਰਣ ਕਰ ਲੈਂਦੀਆਂ ਹਨ। ਉਦੋਂ ਇਸ ਦਾ ਵਿਆਸ ਕੇਵਲ ਕੁਝ ਕਿਲੋਮੀਟਰ ਹੀ ਹੁੰਦਾ ਹੈ। ਜਿਵੇਂ ਜਿਵੇਂ ਇਹ ਆਕਾਸ਼ੀ ਪਿੰਡ ਸੂਰਜ ਦੇ ਨਿਕਟ ਆਉਂਦਾ ਹੈ ਤਿਵੇਂ ਤਿਵੇਂ ਇਸ ਦੇ ਪਦਾਰਥ ਵਾਸ਼ਪ ਬਣ ਕੇ ਫੈਲਣ ਲਗਦੇ ਹਨ ਅਤੇ ਕੇਂਦਰ ਦੁਆਲੇ ਕੋਮਾ ਬਨਣਾ ਸ਼ੁਰੂ ਹੋ ਜਾਂਦਾ ਹੈ। ਸੂਰਜ ਦੇ ਹੋਰ ਨੇੜੇ ਪੁੱਜ ਕੇ ਇਸ ਕੋਮੇ ਜਾਂ 'ਸਿਰ' ਦਾ ਵਿਆਸ ਕੁਝ ਲੱਖ ਕਿਲੋਮੀਟਰ ਤੱਕ ਫੈਲ ਜਾਂਦਾ ਹੈ। ਸੂਰਜੀ ਵਿਕੀਰਣ ਦੇ ਦਬਾਅ ਕਾਰਨ ਸੂਰਜ ਤੋਂ ਉਲਟ ਦਿਸ਼ਾ ਵਿਚ ਗੈਸ ਵਿਛ ਜਾਂਦੀ ਹੈ ਅਤੇ ਇੰਜ ਧੂਮਕੇਤੂ ਦੀ ਪੂਛ ਬਣ ਜਾਂਦੀ ਹੈ। ਸੰਨ 1910 ਵਿਚ ਹੈਲੇ ਧੂਮਕੇਤੂ ਦੇ ਸਿਰ ਦਾ ਵਿਆਸ 2 ਲੱਖ ਕਿਲੋਮੀਟਰ ਤੋਂ ਵੀ ਅਧਿਕ ਸੀ ਅਤੇ ਇਸ ਦੀ ਪੂਛ ਦੀ ਲੰਬਾਈ ਕੋਈ 8 ਕਰੋੜ ਕਿਲੋਮੀਟਰ ਸੀ। ਜਦੋਂ ਧੂਮਕੇਤੂ ਸੂਰਜ ਦੁਆਲੇ ਅੰਡਾਕਾਰ ਪਥ ਵਿਚ ਚੱਲ ਰਿਹਾ ਹੁੰਦਾ ਹੈ ਤਾਂ ਇਸ ਦੇ ਪਥ ਵਿਚ ਸੂਰਜ ਦੇ ਸਭ ਤੋਂ ਨਿਕਟਤਮ ਬਿੰਦੂ ਨੂੰ ਪੈਰੀਹਿਲੀਅਨ ਕਿਹਾ ਜਾਂਦਾ ਹੈ ਅਤੇ ਸਭ ਤੋਂ ਦੁਰੇਡੇ ਬਿੰਦੂ ਨੂੰ ਐਪਹਿਲੀ-ਅਨ। ਪੈਰੀ ਹਿਲੀਅਨ ਕੋਲ ਧੂਮ ਕੇਤੂ ਦੀ ਪੂਛ ਬਹੁਤ ਲੰਬੀ ਹੋ ਜਾਂਦੀ ਹੈ ਅਤੇ ਦੂਰ ਜਾਂਦਿਆ ਹੋਇਆਂ ਇਹ ਖਤਮ ਹੋਣ ਲਗਦੀ ਹੈ। ਇਸ ਪੂਛ ਦਾ ਬਹੁਤਾ ਭਾਗ ਰਸਤੇ ਵਿੱਚ ਹੀ ਖਿੰਡ ਜਾਂਦਾ ਹੈ ਜਾਂ ਵੱਡੇ ਗ੍ਰਹਿਆਂ ਦੀ ਪਕੜ ਵਿਚ ਆ ਜਾਂਦਾ ਹੈ। ਇੰਜ ਹਰ ਚੱਕਰ ਦੌਰਾਨ ਧੂਮਕੇਤੂ ਦਾ ਪਦਾਰਥ ਘਟਦਾ ਜਾਂਦਾ ਹੈ। ਧੂਮਕੇਤੂ ਦੇ ਸਿਰ ਅਤੇ



ਪੂਛ ਵਿਚ ਆਮ ਕਰਕੇ ਕਾਰਬਨ ਦੇ ਯੋਗਿਕ, ਸਾਇਆਨੋਜਨ ਹਾਈਡਰੋਆਕਸਾਈਡ ਅਣੂ, ਨਾਈਟਰੋਜਨ ਦੇ ਯਗਿਕ,ਪਾਣੀ ਅਮੋਨੀਆ ਅਤੇ ਮੀਥੇਨ ਆਦਿ ਹੁੰਦੇ ਹਨ।

ਇਕ ਬਹੁਤ ਮਹੱਤਵਪਰਨ ਤੱਥ ਇਹ ਹੈ ਕਿ ਧੂਮਕੇਤੂ ਉਸ ਮੁਢਲੇ ਪ੍ਰਾਚੀਨ ਗੈਸ ਧੂੜ ਦੇ ਵਿਸ਼ਾਲ ਬੱਦਲ 'ਚੋਂ ਬਚੇ ਹੋਏ ਕੁਝ ਅੰਸ਼ ਹਨ ਜਿਸ ਬੱਦਲ 'ਚੋਂ ਸੁੰਗੜ ਕੇ ਸੂਰਜ ਅਤੇ ਇਸ ਦੇ ਨੌਂ ਗ੍ਰਹਿ ਬਣੇ। ਧੂਮਕਤੂਆ ਵਿਚ ਮੌਜੂਦ ਉਸ ਮੁਢਲੇ ਪਦਾਰਥ ਦਾ ਰੂਪ ਉਂਜ ਦਾ ਉਂਜ ਕਾਇਮ ਹੈ ਭਾਵੇਂ ਵੱਡੇ ਨਛੱਤਰਾਂ ਵਿਚ ਕੋਈ 4-5 ਅਰਬ ਸਾਲਾਂ ਦੇ ਸਮੇਂ ਵਿਚ ਵੱਡੇ ਪਰਿਵਰਤਨ ਆ ਚੁੱਕੇ ਹਨ।

ਧੂਮਕੇਤੂਆਂ ਵਿਚ ਹੈਲੇ ਦਾ ਨਾਮ ਇਸ ਕਾਰਨ ਮਹੱਤਵਪੂਰਨ ਹੈ ਕਿ ਇਸ ਵਿਚ ਧੂਮਕੇਤੂਆਂ ਦੇ ਸਾਰੇ ਮੌਲਕ ਗੁਣਾਂ ਦੀ ਤਸਵੀਰ ਮਿਲ ਜਾਂਦੀ ਹੈ। ਇਸ ਧੂਮ ਕੇਤੂ ਦਾ ਨਾਮ ਵਿਗਿਆਨੀ ਐਡਮੰਡ ਹੈਲੇ ਦੇ ਨਾਮ 'ਤੇ ਪਿਆ ਸੀ। ਐਡਮੰਡ ਹੈਲੇ ਆਕਸਫੋਰਡ ਯੂਨੀਵਰਸਿਟੀ ਵਿਚ ਪ੍ਰੋਫੈਸਰ ਸੀ ਅਤੇ ਉਸ ਨੇ ਸੰਨ 1703 ਵਿਚ 24 ਧੂਮਕੇਤੂਆਂ ਦਾ ਪਥ ਨਿਰਧਾਰਤ ਕੀਤਾ ਉਸ ਨੇ ਦੱਸਿਆ ਕਿ 832 ਏ. ਡੀ. 1066, 1301, 1531, ਅਤੇ 1607 ਵਿਚ ਵੱਖ ਵੱਧ ਲੋਕਾਂ ਦੁਆਰਾਂ ਦੇਖਿਅ ਗਿਆ ਧੂਮਕੇਤੂ ਉਹੀ ਹੈ ਜੋ ਉਸ ਨੇ ਖੁਦ 1682 ਵਿਚ ਦੇਖਿਆ ਸੀ। ਉਸ ਨੇ ਅਨੁਮਾਨ ਲਗਾਇਆ ਕਿ ਸੰਨ 1758 ਵਿਚ ਇਹ ਧੂਮਕੇਤੂ ਫਿਰ ਵਰੇ ਦੇ ਅਖੀਰ ਵਿਚ ਨਜ਼ਰ ਆਵੇਗਾ ਲੋਕਾਂ ਨੇ ਸਚਮੁਚ ਸੰਨ 1758 ਦੀ ਕ੍ਰਿਸ਼ਮਸ ਦੀ ਰਾਤ ਨੂੰ ਇਸ ਧੂਮਕੇਤੂ ਦੇ ਦਰਸ਼ਨ ਕੀਤੇ ਪ੍ਰੰਤੂ ਉਸ ਦਿਨ ਤੋਂ ਬਹੁਤ ਚਿਰ ਪਹਿਲਾਂ ਹੀ ਐਡਮੰਡ ਮਰ ਚੁੱਕਾ ਸੀ। ਉਸ ਵਿਗਿਆਨੀ ਦੇ ਸਤਿਕਾਰ ਵਿਚ ਇਸ ਧੂਮਕੇਤੂ ਦਾ ਨਾਂਅ ਹੈਲੇ ਦਾ ਧੂਮਕੇਤੂ ਪੈ ਗਿਆ।

ਹੈਲੇ ਦਾ ਧੂਮਕੇਤੂ ਧਰਤੀ-ਸੂਰਜ ਦੇ ਲਗਭੱਗ 35 ਗੁਣਾ ਫਾਸਲੇ ਤੋਂ, ਆਪਣੇ ਪਥ ਦੇ ਐਪਹਿਲੀਅਨ, ਤੋਂ ਪਰਤ ਕੇ ਆਉਂਦਾ ਹੈ। ਐਪਹਿਲੀਅਨ 'ਤੇ ਇਸ ਦੀ ਚਾਲ ਲਗਭਗ 1 ਕਿਲੋਮੀਟਰ ਪ੍ਰਤੀ ਸੈਕਿੰਡ ਹੁੰਦੀ ਹੈ ਅਤੇ 9 ਫਰਵਰੀ 1986 ਨੂੰ ਪੈਰੀ ਹਿਲੀਅਨ (ਸੂਰਜ ਦੇ (ਨਿਕਟਤਮ) 'ਤੇ ਇਸ ਦੀ ਚਾਲ 55 ਕਿ: ਮੀ: ਪ੍ਰਤੀ ਸੈਕਿੰਡ ਹੋਵੇਗੀ। ਪੈਰੀ ਹਿਲੀਅਨ ਨੂੰ ਲੰਘ ਕੇ ਜਦੋਂ ਹੈਲੇ ਧੂਮਕੇਤੂ ਵਾਪਿਸ ਜਾ ਰਿਹਾ ਹੋਵੇਗਾ ਤਾਂ ਅਪ੍ਰੈਲ ਦੇ ਮਹੀਨੇ ਵਿਚ ਇਹ ਧਰਤੀ ਦੇ ਦੱਖਣੀ ਅਰਧ ਗੋਲੇ ਦੇ ਦੇਸ਼ਾਂ ਵਿਚੋਂ ਨੰਗੀ ਅੱਖ ਨਾਲ ਦੇਖਿਆ ਗਿਆ ਹੋਵੇਗਾ। ਹੈਲੇ ਦਾ ਨਿਰੀਖਣ ਕਰ ਰਿਹਾ ਪੁਲਾੜ ਦਾ ਯਾਨ 'ਜਗਓਟੋ' ਇਸ ਦੀ ਨਾਭੀ ਤੋਂ ਕੋਈ 500 ਕਿ: ਮੀ: ਦੀ ਦੂਰੀ ਤੋਂ 68 ਕਿ: ਮੀ: ਪ੍ਰਤੀ ਸੈਕਿੰਡ ਦੀ ਚਾਲ ਨਾਲ ਚਲਦਾ ਹੋਇਆ 13 ਮਾਰਚ 1986 ਨੂੰ ਇਸ ਦੇ ਸਿਰ ਵਿਚੋਂ ਹੋ ਕੇ ਗੁਜ਼ਾਰਿਆ। ਇਸ ਦੇ ਸਮੇਤ ਅਮਰੀਕਾ ਅਤੇ ਰੂਸ ਦੇ ਪੁਲਾੜ ਯਾਨ ਵੀ ਮਾਰਚ ਅਪ੍ਰੈਲ 1986 ਵਿਚ ਹੈਲੇ ਧੂਮਕੇਤੂ ਦੀਆਂ ਤਸਵੀਰਾਂ ਦਾ ਟੈਲੀਵਿਜ਼ਨ ਨੈੱਟਵਰਕ ਦੁਆਰਾ ਪ੍ਰਸਾਰਨ ਕਰ ਚੁੱਕੇ ਹਨ। ਇਹਨਾਂ ਪ੍ਰੇਖਣਾ ਵਿਚ ਵਿਗਿਆਨੀਆਂ ਨੂੰ ਹੈਲੇ ਧੂਮਕੇਤੂ ਅਤੇ ਆਮ ਧੂਮਕੇਤੂ ਦੀ ਬਣਤਰ ਬਾਰੇ ਅਜੇ ਤਕ ਅਗਿਆਤ ਨਵੀਤਨਮ ਜਾਣਕਾਰੀ ਹਾਸਲ ਹੋਵੇਗੀ। ਧਰਤ ਵਾਸੀ ਇਹ ਵੇਖਣ ਲਈ ਤਿਆਰ ਬੈਠ ਹਨ ਕਿ ਇਹ ਬਿਰਧ ਪੁਲਾੜ-ਪਾਂਧੀ ਧਰਤੀ ਦੇ ਜਨਮ ਤੋਂ ਵੀ ਪੂਰ ਵਾਲੇ ਸਮਿਆਂ ਦੀ ਇਹੋ ਜਿਹੀ ਗਾਥਾ ਸੁਣਾਉਂਦਾ ਹੈ।

ਦੁੰਮਦਾਰ ਤਾਰਾ ਆਮ ਆਕਾਸ਼ੀ ਪਿੰਡਾ ਵਰਗਾ ਹੀ ਪਿੰਡ ਹੁੰਦਾ ਹੈ ਅਤੇ ਕਦੀ ਕਦੀ ਇਸ ਦੇ ਅਦਭੁਤ ਰੂਪਾਂ ਤੋਂ ਮਨੁੱਖ ਦੇ ਮਨ ਤੇ ਭੈ-ਰੂਪੀ ਅਸਰ ਹੋ ਹੀ ਜਾਂਦਾ ਹੈ। ਵਿਸ਼ੇਸ਼ ਤੌਰ ਤੇ ਉਦੋਂ ਜਦੋਂ ਕਿ ਇਸ ਦੀ ਵਾਸਤਵਿਕਤਾ ਦਾ ਪਤਾ ਨਾ ਹੋਵੇ। ਪਰੰਤੂ ਅਜ ਕਲ ਵੀ ਪੱਛਮੀ ਦੇਸ਼ਾਂ ਦੇ ਕੁਝ ਵਹਿਮੀ ਕਿਸਮ ਦੇ ਬੁੱਧੀਜੀਵੀ ਧੂਮਕੇਤੂ ਦੇ ਪ੍ਰਗਟ ਹੋ ਜਾਣ ਨਾਲ ਕੁਝ ਭਰਮ ਜੋੜ ਰਹੇ ਹਨ। ਅਪ੍ਰੈਲ ਦੇ ਪਹਿਲੇ ਹਫਤੇ ਵਿਚ ਇਹ ਖਬਰ ਸੁਣੀ ਸੀ ਕਿ ਕੁਝ ਹਵਾਈ ਹਾਦਸੇ, ਲੜਾਈਆਂ, ਕਿਸੇ ਹੋਟਲ ਨੂੰ ਅੱਗ ਜਾਂ ਪੰਜਾਬ ਵਿਚ ਹੋ ਰਹੀਆਂ ਮੌਤਾਂ ਆਦਿਕ ਹੈਲੇ ਦੇ ਪ੍ਰਗਟ ਹੋਣ ਕਰਕੇ ਹੀ ਹਨ। ਪਰੰਤੂ ਅਜਿਹਾ ਬੁੱਧੀਜੀਵੀਆਂ ਨੂੰ ਕੋਈ ਪੁੱਛੇ ਕਿ ਦੋ ਸਾਲ ਪਹਿਲਾਂ 'ਐਕਸ਼ਨ ਬਲਿਊਸਟਾਰ'

(ਬਾਕੀ ਸਫਾ 22 ਤੇ)

# ਹੱਡ-ਬੀਤੀਆਂ ਜੱਗ-ਬੀਤੀਆਂ

(ਸਾਡੀਆਂ ਹੱਡ-ਬੀਤੀਆਂ ਦੂਜਿਆਂ ਲਈ ਜੱਗ-ਬੀਤੀਆਂ ਅਤੇ ਦੂਜਿਆਂ ਦੀਆਂ ਹੱਡ-ਬੀਤੀਆਂ ਸਾਡੇ ਲਈ ਜੱਗ-ਬੀਤੀਆਂ ਹੁੰਦੀਆਂ ਹਨ। ਸਾਡੇ ਵਿਚਾਰਾਂ ਦੇ ਵਿਕਾਸ ਵਿਚ ਚਾਹੇ ਸਾਡੀਆਂ ਆਪਣੀਆਂ ਹੱਡ-ਬੀਤੀਆਂ ਅਧਾਰ ਰੂਪ ਵਿਚ ਕੰਮ ਕਰਦੀਆਂ ਹਨ ਪਰ ਸਾਡੇ ਇਹਨਾਂ ਵਿਚਾਰਾਂ ਦੇ ਬਨਣ ਵਿਗਸਣ ਵਿਚ ਜੱਗ-ਬੀਤੀਆਂ ਵੀ ਅਹਿਮ ਰੋਲ ਅਦਾ ਕਰਦੀਆਂ ਹਨ ਅਤੇ ਅਸੀਂ ਦੂਸਰੇ ਲੋਕਾਂ ਦੇ ਤਜਰਬੇ ਵਿਚੋਂ ਬਹੁਤ ਕੁਝ ਸਿਖਦੇ ਅਤੇ ਆਪਣੀ ਸੋਚ ਦਾ ਹਿੱਸਾ ਬਣਾਉਂਦੇ ਹਾਂ। ਵਹਿਮਾਂ-ਭਰਮਾਂ ਅਤੇ ਧਾਰਮਿਕ ਅੰਧ-ਵਿਸ਼ਵਾਸ਼ਾਂ ਨਾਲ ਭਰਪੂਰ ਆਲੇ-ਦੁਆਲੇ ਵਿਚ ਪਲੇ ਹੋਣ ਸਦਕਾ ਅਕਸਰ ਤੁਸੀਂ ਵੀ ਇਹਨਾਂ ਦੇ ਸ਼ਿਕਾਰ ਹੋਏ ਹੋਵੋਗੇ, ਬਹੁਤੇ ਮੌਕਿਆਂ ਤੇ ਤੁਹਾਨੂੰ ਇਹਨਾਂ ਅੰਧ-ਵਿਸ਼ਵਾਸ਼ਾਂ ਕਰਕੇ ਕੌੜੇ ਅਨੁਭਵ ਪ੍ਰਾਪਤ ਹੋਏ ਹੋਣਗੇ ਅਤੇ ਇਹਨਾਂ ਅੰਧ-ਵਿਸ਼ਵਾਸ਼ਾਂ ਦੇ ਖੋਖਲੇ ਅਤੇ ਹਾਨੀਕਾਰਕ ਹੋਣ ਦਾ ਅਹਿਸਾਸ ਵੀ ਹੋਇਆ ਹੋਵੇਗਾ। ਜੇ ਤੁਸੀਂ ਆਪਣੀ ਜਾਂ ਆਪਣੇ ਕਿਸੇ ਦੋਸਤ-ਮਿੱਤਰ, ਰਿਸ਼ਤੇਦਾਰ ਦੀ ਜਿੰਦਗੀ ਵਿਚੋਂ ਕੋਈ ਅਜਿਹੀ ਘਟਨਾ 'ਤਰਕਸ਼ੀਲ' ਦੇ ਪਾਠਕਾ ਨਾਲ ਸਾਂਝੀ ਕਰਨੀ ਚਾਹੋਂ ਤਾਂ ਸਾਫ ਸ਼ਬਦਾਂ ਵਿਚ ਲਿਖ ਭੇਜੋ, ਅਸੀਂ ਇਸ ਕਾਲਮ ਅਧੀਨ ਛਾਪਣ ਵਿਚ ਖੁਸ਼ੀ ਮਹਿਸੂਸ ਕਰਾਂਗੇ। **ਸੰਪਾਦਕ**)

ਮੈਂ ਬਹੁਤ ਛੋਟਾ ਸੀ। ਇੰਨਾ ਛੋਟਾ ਜਿੰਨੇ ਛੋਟੇ ਨੂੰ ਦੀਵਾਲੀ ਸਿਰਫ ਇਸ ਕਰਕੇ ਚੰਗੀ ਲਗਦੀ ਹੈ ਕਿ ਉਸ ਦਿਨ ਪਟਾਖੇ ਚਲਾਏ ਜਾਂਦੇ ਹਨ। ਮੈਨੂੰ ਸੱਚਮੁੱਚ ਫਾਇਰ ਕਰ ਸਕਣ ਵਾਲੇ ਖਿਡੌਣੇ ਪਿਸਤੌਲ ਦਾ ਤਾਂ ਅਥਾਹ ਚਾਅ ਸੀ ਮੈਥੋਂ ਚਾਅ ਚੁੱਕਿਆ ਨਹੀਂ ਸੀ ਜਾਂਦਾ। ਮੈਂ ਸਾਰਾ ਦਿਨ ਉਸੇ ਪਿਸਤੌਲ ਨਾਲ ਖੇਡਦਾ ਰਹਿੰਦਾ ਸੀ, ਪਰ ਅਫਸੋਸ ਦੀਵਾਲੀ ਤੋ ਕੁਝ ਦਿਨ ਪਹਿਲਾਂ ਹੀ ਉਸ ਦੀ ਨਾਲੀ ਮੁੱਠੇ ਨਾਲੋਂ ਅਲੱਗ ਹੋ ਗਈ। ਮੇਰੇ ਘੁਣਤਰੀ ਦਿਮਾਗ ਦੀਆਂ ਸਾਰੀਆਂ ਤਕਨੀਕੀ ਜੁਗਤਾਂ ਉਸ ਨੂੰ ਜੋੜਨ ਵਿਚ ਅਸਫਲ ਰਹੀਆਂ। ਘਰਦਿਆਂ ਵਲੋਂ ਨਵਾਂ ਪਿਸਤੌਲ ਲੈ ਕੇ ਦੇਣ ਦਾ ਤਾਂ ਸਆਲ ਹੀ ਨਹੀਂ ਉਠਦਾ ਸੀ। ਹਾਲੇ ਕੁਝ ਹੀ ਦਿਨ ਪਹਿਲਾਂ ਤਾਂ ਸਾਢੇ ਪੰਜ ਰੁਪਏ ਲਾਏ ਸਨ ਉਹ ਵੀ ਬਹੁਤ ਜਿਆਦਾ ਰਿਹਾੜ ਕਰਨ ਤੇ। ਮੈਂ ਅੱਜ ਐਡਾ ਹੋ ਗਿਆ ਹਾਂ। ਜ਼ਿੰਦਗੀ ਵਿਚ ਇਸ ਪਿਸਤੌਲ ਟੁੱਟਣ ਵਾਲੀ ਮੁਸ਼ਕਲ ਤੋਂ ਕਿਤੇ ਵੱਧ ਉਲਝੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਪਰ ਉਸ ਮੁਸ਼ਕਲ ਨੇ ਮੈਨੂੰ ਬੁਰੀ ਤਰਾਂ ਲਾਚਾਰ ਬਣਾ ਦਿਤਾ ਸੀ। ਆਪਣੀ ਉਸ ਸਮੇਂ ਦੀ ਬੇਵੱਸੀ ਦੀ ਹਾਲਤ ਦਾ ਸ਼ਬਦਾਂ ਵਿਚ ਵਰਨਣ ਕਰਨਾ ਅਸੰਭਵ ਜਾਪਦਾ ਹੈ। ਮੇਰੀ ਬਸ ਇਕ ਆਸ਼ਾ ਸੀ ਕਿ ਪਿਸਤੌਲ ਕਿਵੇਂ ਨਾ ਕਿਵੇਂ ਜੁੜ ਜਾਵੇ। ਜਿਸ ਤਰਾਂ ਕਹਿੰਦੇ ਹਨ ਕਿ ਮੁਸ਼ਕਲ ਵਿਚ ਰੱਬ ਯਾਦ ਆਉਂਦਾ ਹੈ। ਮੈਨੂੰ ਵੀ ਆਇਆ। ਮੈਨੂੰ ਉਨ੍ਹਾਂ ਦਿਨਾਂ ਵਿਚ ਚੱਲ ਰਹੀ ਰਾਮ ਲੀਲਾ ਦੇ ਰਾਮ ਜੀ ਦਾ ਖਿਆਲ ਆਇਆ। ਬਸ ਫੇਰ ਕੀ ਸੀ ਮੈਂ ਜਿਨ੍ਹਾਂ ਦੇਵੀ-ਦੇਵਤਿਆਂ, ਭਗਵਾਨਾਂ ਦੇ ਨਾਂ ਥਾਂ ਜਾਣਦਾ ਸੀ, ਸਭ ਨੂੰ ਧਿਆਇਆ ਤੇ ਸੱਚ ਜਾਣਿਓ, ਭਾਵੇਂ ਮੈਨੂੰ ਭਗਤੀ ਕਰਨ ਦੇ ਢੰਗ ਤਰੀਕਿਆਂ ਬਾਰੇ ਕੋਈ ਵਿਧੀਗਤ ਜਾਣਕਾਰੀ ਨਹੀਂ ਸੀ, ਪਰ ਮੇਰੀ ਸ਼ਰਧਾ ਮੀਰਾਂ ਦੇ ਗਿਰਧਰ ਨੂੰ ਚਾਹੁਣ ਤੋਂ ਵੱਧ, ਧੰਨੇ ਦੇ ਪੱਥਰ ਨੂੰ ਭਗਵਾਨ ਮੰਨਣ ਤੋਂ ਵੀ ਵੱਧ ਸੀ ਸੱਚਮੁੱਚ ਮੈਨੂੰ ਉਸ ਸਮੇਂ ਆਪਣੀ ਮੂਰਖਤਾ ਤੇ ਹਾਸਾ ਆਇਆ ਕਿ ਮੈਂ ਹੁਣ ਤਕ ਐਵੇਂ ਹੀ ਪਿਸਤੌਲ ਜੋੜਨ ਲਈ ਲੁੱਕ ਵਗੈਰਾ ਭਾਲਦਾ ਰਿਹਾ। ਪਿਸਤੌਲ ਤਾਂ ਹੁਣ ਤਾਂ ਉਨ੍ਹਾਂ (ਰੱਬਾਂ, ਜੋ ਕਾਫੀ ਸਾਰੇ ਸਨ) ਨੇ ਜੋੜ ਹੀ ਦੇਣਾ ਹੈ, ਪਰ ਫੇਰ ਵੀ ਮੈਂ ਲੁੱਕ ਲਾ ਕੇ ਨਾਲੀ ਜੋੜ ਦਿਤੀ ਤੇ ਆਲੇ ਵਿਚ ਪਿਸਤੌਲ ਰੱਖ ਕੇ ਭਗਤੀ ਕਰਨ ਲੱਗ ਪਿਆ। ਮੈਂ ਇਹ ਵੀ ਮਨ ਵਿਚ ਧਾਰ ਲਿਆ ਸੀ ਕਿ ਪਿਸਤੌਲ ਹੁਣ ਦੀਵਾਲੀ ਵਾਲੇ ਦਿਨ ਹੀ ਵੇਖਾਂਗਾ। ਮੈਨੂੰ ਪੂਰਾ ਯਕੀਨ ਸੀ ਕਿ ਇਹ ਜੁੜਿਆ ਹੋਵੇਗਾ ਪਰ ਅਫਸੋਸ ਦੀਵਾਲੀ ਵਾਲੇ ਦਿਨ ਰਾਮ ਤਾਂ ਬਨਵਾਸ ਕੱਟ ਕੇ ਅਯੁਧਿਆ ਵਾਪਿਸ ਪਰਤ ਆਇਆ, ਪਰ ਮੇਰਾ ਪਿਸਤੌਲ ਟੁਟਿਆ ਹੀ ਪਿਆ ਸੀ।

ਰਾਜਿੰਦਰ ਪਾਲ ਸਿੰਘ
ਪਟਿਆਲਾ



# ਸਿਨੇਮਾ ਤੇ ਲੋਕ

-- ਅਮੀਰਜੀਤ

ਅੱਜ ਦੇ ਯੁੱਗ ਵਿਚ ਟੈਲੀਵੀਜਨ, ਰੇਡੀਓ, ਫਿਲਮਾਂ ਤੇ ਅਖਬਾਰ ਸ਼ਕਤੀਸ਼ਾਲੀ ਜਨ ਮਾਧਿਅਮ, ਮਨੁੱਖੀ ਸੋਚ ਨੂੰ ਪ੍ਰਭਾਵਿਤ ਕਰਨ ਲਈ ਕਾਫੀ ਸ਼ਕਤੀਸ਼ਾਲੀ ਹਨ। ਟੈਲੀ-ਵੀਜਨ ਤੇ ਰੇਡੀਓ ਸਰਕਾਰੀ ਅਦਾਰੇ ਹਨ। ਫਿਲਮਾਂ ਤੇ ਅਖਬਾਰਾਂ ਦੀ ਵਾਗਡੋਰ ਵੱਡੇ ਮੁਨਾਫਾ-ਖੋਰਾਂ ਦੇ ਹੱਥ ਹੈ।

ਵਿਗਿਆਨ ਦੇ ਕੁੱਝ ਚਮਤਕਾਰ ਮਹਿੰਗੇ ਹੋਣ ਕਰਕੇ ਕੁੱਝ ਲੋਕਾਂ ਦੀ ਇਜਾਰੇਦਾਰੀ ਬਣਕੇ ਰਹਿ ਜਾਂਦੇ ਹਨ। ਆਮ ਲੋਕ ਉਨ੍ਹਾਂ ਤੇ ਨਿਰਭਰ ਹੁੰਦੇ ਹਨ। ਫਿਲਮ ਲਾਈਨ ਉਹਨਾਂ 'ਚ ਮੁੱਖ ਹੈ। ਇਸ ਜਨ ਮਾਧਿਅਮ ਦੀ ਵੱਧ ਮੁਨਾਫੇ ਦੀ ਖਾਤਰ ਵਰਤੋਂ ਕੀਤੀ ਜਾ ਰਹੀ ਹੈ। ਵੱਧ ਮੁਨਾਫੇ ਦੀ ਖਾਤਰ ਚੰਗੇ ਸਭਿਆਚਾਰ ਦੇ ਸਾਰੇ ਅਸੂਲ ਛਿੱਕੇ ਟੰਗ ਦਿੱਤੇ ਜਾਂਦੇ ਹਨ ਅਤੇ ਫਿਲਮ ਦਾ ਪਲਾਟ ਇਸ ਤਰ੍ਹਾਂ ਦਾ ਘੜਿਆ ਜਾਂਦਾ ਹੈ, ਜਿਸ ਵਿਚ ਅੱਧ-ਨੰਗੇ ਨਾਚ, ਕਾਮੁਕ ਦ੍ਰਿਸ਼ ਅਤੇ ਉਤੇਜ਼ਿਤ ਸੰਵਾਦ ਨੂੰ ਟੇਢੇ ਵਿੰਗੇ ਢੰਗ ਨਾਲ ਸ਼ਾਮਲ ਕਰ ਲਿਆ ਜਾਂਦਾ ਹੈ ਜਿਸ ਦਾ ਅੱਲ੍ਹੜ ਮਨਾਂ ਤੇ ਭੈੜਾ ਅਸਰ ਪੈਂਦਾ ਹੈ ਅਜਿਹਾ ਅਸਰ, ਕਿ ਬਹੁਤ ਦਰਸ਼ਕ ਜੀਵਨ ਦੀ ਅਸਲੀਅਤ ਨੂੰ ਭੁੱਲ ਬੈਠਦੇ ਹਨ। ਕੋਰੀ ਕਲਪਨਾ ਵਾਲੀ ਕਹਾਣੀ ਨੂੰ ਸੱਚ ਸਮਝ ਕੇ ਚਮਕ ਦਮਕ ਵਾਲੀਆਂ ਇਛਾਵਾਂ ਦੀ ਪੂਰਤੀ ਲਈ ਹਵਾਈ ਕਿਲੇ ਬਣਾਉਣ ਵਾਲੇ ਸ਼ੇਖਚਿਲੀ ਬਣ ਕੇ ਰਹਿ ਜਾਂਦੇ ਹਨ ਜਾਂ ਫਿਰ ਸਮਾਜ ਵਿਰੋਧੀ ਅਨਸਰ (ਡਾਕੂ, ਸਮਗਲਰ, ਚੋਰ, ਗੁੰਡੇ ਬਣਨ ਦੇ ਰੂਪ ਵਿਚ ਸਿੱਟੇ ਨਿਕਲਦੇ ਹਨ।

ਬਹੁਤੀਆਂ ਫਿਲਮਾਂ ਵਿਚ ਮਾਮੂਲੀ ਜਿਹੀ ਘਟਨਾ ਤੋਂ ਅਮੀਰ ਨਾਇਕ ਦਾ ਗਰੀਬ ਨਾਇਕਾ ਨਾਲ ਜਾਂ ਗਰੀਬ ਨਾਇਕ ਦਾ ਅਮੀਰ ਨਾਇਕਾ ਨਾਲ ਪਿਆਰ ਪੀਂਘ ਦਾ ਡਰਾਮਾ ਰਚਾ ਕੇ ਸ਼ਾਦੀ ਕਰਵਾ ਦਿਤੀ ਜਾਂਦੀ ਹੈ। ਜ਼ਿੰਦਗੀ ਦੀਆਂ ਆਰਥਿਕ, ਸਮਾਜਿਕ ਤੇ ਮਾਨਸਿਕ ਮੁਸ਼ਕਲਾਂ ਨੂੰ ਇਕ ਹੀ ਗੈਰ-ਸੁਭਾਵਕ ਛੜੱਪੇ ਨਾਲ ਪਾਰ ਕਰਵਾ ਕੇ, ਹੁਸੀਨ ਦੁਨੀਆਂ ਦੀਆਂ ਰੰਗੀਨਵਾਦੀਆਂ 'ਚ ਗੀਤ ਗਾਉਣ ਲਈ ਪਹੁੰਚਾ ਦਿਤਾ ਜਾਂਦਾ ਹੈ ਜਿਥੇ ਕਿ ਉਨ੍ਹਾਂ ਨੂੰ ਪਰੀ ਦੇਸ਼ ਦੀਆਂ ਸਾਰੀਆਂ ਸਹੂਲਤਾਂ ਹੁੰਦੀਆਂ ਹਨ। ਅਜਿਹੀਆਂ ਗੈਰ-ਸੁਭਾਵਕ ਘਟਨਾਵਾਂ ਦੇ ਚੱਕਰਾਂ ਦਾ ਲੋਕਾਂ ਦੇ ਮਨਾਂ ਤੇ ਅਜਿਹਾ ਪ੍ਰਤੀਬਿੰਬ ਬਣਦਾ ਹੈ ਕਿ ਉਹ ਜਿੰਦਗੀ ਦੀਆਂ ਮੁਸ਼ਕਲਾਂ ਪ੍ਰਤੀ ਹੱਲ ਸੋਚਣ ਲਈ ਅਸਮਰਥ ਹੋ ਜਾਂਦੇ ਹਨ। ਲਾਟਰੀਆਂ ਅਤੇ ਜੂਏ ਵਲ ਰੁਚਿਤ ਹੋ ਜਾਂਦੇ ਹਨ ਕਲਪਿਤ ਗੈਰ-ਸੁਭਾਵਿਕ ਮੌਕਾ ਮੇਲ, ਰਾਹੀਂ ਕਿਸਮਤ ਵਾਦ ਦੀ ਪਰੋੜਤਾ ਕੀਤੀ ਜਾਂਦੀ ਹੈ ਅਤੇ ਇਹ ਤਰਕਸ਼ੀਲ ਸੋਚ ਤੋਂ ਦੂਰ ਕਰਨ ਦਾ ਯਤਨ ਹੈ ਪਰ ਇੱਥੇ ਸੋਚਣ ਵਾਲੀ ਗੱਲ ਇਹ ਹੈ ਕਿ ਗੈਰ-ਸੁਭਾਵਿਕ ਮੇਲ ਸਾਰਿਆਂ ਲਈ ਕਿਥੋਂ ਤੱਕ ਸੰਭਵ ਹੈ।

ਨਾਇਕਵਾਦ ਨੂੰ ਫਿਲਮਾਂ ਨੇ ਮਜਬੂਤ ਕੀਤਾ ਹੈ ਇਕ ਦਾ ਨਾਇਕ ਜੇ ਉਹ ਪੁਲੀਸ ਇੰਨਸਪੇਕਟਰ ਹੈ ਤਾਂ ਦਰਜਨਾਂ ਸਮਗਲਰਾਂ, ਗੁੰਡਿਆਂ ਡਾਕੂਆਂ ਦੇ ਅੱਡਿਆ ਤੇ ਪਹੁੰਚ ਕੇ ਨਿਹੱਥੇ ਹੁੰਦੇ ਵੀ ਦਰਜਨਾਂ ਬੰਦਿਆਂ ਨੂੰ ਕੁੱਟ ਮਾਰ ਕੇ ਉਨ੍ਹਾਂ ਦੇ ਹਥਿਆਰ ਖੋਹ ਕੇ ਕਾਬੂ ਕਰ ਲੈਂਦਾ ਹੈ ਪਰ ਜੇ ਨਾਇਕ ਗੁੰਡਾ ਸਮਗਲਰ ਜਾਂ ਡਾਕੂ ਹੈ ਤਾਂ ਕਹਾਣੀ ਇਸਦੇ ਉਲਟ ਜਾਂਦੀ ਹੈ ਪੁਲੀਸ ਕੀ ਐਸੀ ਕੀ ਤੈਸੀ'। ਦੇਸ਼ ਭਰ ਦੀ ਪੁਲੀਸ ਉਸ ਨੂੰ ਕਾਬੂ ਕਰਨ ਤੋਂ ਅਸਮਰਥ ਹੁੰਦੀ ਹੈ ਜੇ ਫੜ ਵੀ ਲਏ **ਤਾਂ** ਕੋਈ ਵੀ ਜੇਲ ਉਸਨੂੰ ਕੈਦ ਰੱਖਣ ਲਈ ਸਮਰਥਾ ਨਹੀਂ ਰੱਖਦੀ ਸਿਵਾਏ ਨਾਇਕਾ ਤੋਂ। ਅਜਿਹੀਆਂ ਘਟਨਾਵਾਂ ਵਿਅਕਤੀ ਅੰਦਰ ਮਾਅਰਕੇ ਬਾਜ਼ ਭਾਵਨਾਵਾਂ ਨੂੰ ਭੜਕਾਉਂਦੀਆਂ ਹਨ।

ਦੇਵੀ ਜਾਂ ਕਿਸੇ ਗੈਬੀ ਸ਼ਕਤੀ ਦੇ ਭਜਨ, ਆਰਤੀ ਜਾਂ ਸ਼ਬਦ ਨਾਲ ਲਾ-ਇਲਾਜ ਬੀਮਾਰੀ ਦਾ ਇਲਾਜ ਹੋ ਜਾਂਦਾ ਹੈ, ਗੁੰਮ ਹੋਏ ਲੱਭ ਜਾਂਦੇ ਹਨ ਬਲਾਤਕਾਰ ਤੋਂ ਬਚਾਉਣ ਲਈ ਨਾਗ ਦੇਵਤਾ ਜਾਂ ਹੀਰੋ ਪਹੁੰਚ ਜਾਂਦਾ ਹੈ, ਸਫਲਤਾ ਦੀ ਕੋਈ ਉਮੀਦ ਨਾ ਹੋਣ ਤੇ ਵੀ ਸਫਲਤਾ ਮਿਲ ਜਾਂਦੀ ਹੈ ਟੁੱਟੀਆਂ ਟੰਗਾਂ ਸਬੂਤੀਆਂ ਹੋ ਜਾਂਦੀਆਂ ਹਨ, ਇਕ

ਸੱਪ ਡੰਗ ਮਾਰਦਾ ਹੈ ਦੂਜਾ ਜ਼ਹਿਰ ਚੂਸਣ ਲਈ ਆ ਪਹੁੰਚਦਾ ਹੈ, ਪਤਾ ਨਹੀਂ ਹੋਰ ਕੀ ਕੁੱਝ ਹੋ ਜਾਂਦਾ ਹੈ। ਅਜਿਹੇ ਝੂਠੇ ਤੇ ਗੁਮਰਾਹ ਕੁਨ ਪ੍ਰਚਾਰ ਤੋਂ ਸੈਂਸਰ ਬੋਰਡ ਦੇ ਸਿਰ ਖਾਜ ਕਿਉਂ ਨਹੀਂ ਹੁੰਦੀ ? ਇਹ ਸਭ ਦੇਖ ਕੇ ਇਉਂ ਜਾਪਦਾ ਹੈ ਕਿ ਲੋਕਾਂ ਨੂੰ ਵਹਿਮਾਂ, ਭਰਮਾਂ, ਕਿਸਮਤ ਅਤੇ ਅਖੌਤੀ ਅਲੌਕਿਕ ਸ਼ਕਤੀਆਂ ਪ੍ਰਤੀ ਵਿਸ਼ਵਾਸ਼ ਪੱਕਾ ਕਰਨ ਦੀ ਕੋਈ ਵੱਡੀ ਸਾਜਸ਼ ਦਾ ਹਿੱਸਾ ਹੈ।

ਫਿਲਮਾਂ ਤੇ ਆਧਾਰਤ ਲੱਖਾਂ ਦੀ ਗਿਣਤੀ 'ਚ ਛਪਣ ਵਾਲੇ ਰਸਾਲਿਆਂ ਦੁਆਰਾਂ ਫਿਲਮੀ ਸਿਤਾਰਿਆ ਦੀਆਂ ਝੂਠੀਆਂ ਸੱਚੀਆਂ ਰੁਮਾਂਸ ਕਹਾਣੀਆਂ, ਅੱਧੇ ਨੰਗੇ ਚਿਤਰਾਂ, ਅਫਵਾਹਾਂ ਨਵੀਆਂ ਫਿਲਮਾਂ ਦੇ ਮਹੂਰਤਾਂ ਦੀਆਂ ਖਬਰਾਂ, ਊਟ ਪਟਾਂਗ ਟੋਟਕੇ ਜਾਸੂਸੀ ਤੇ ਰੁਮਾਂਟਿਕ (ਉਕਸਾਊ) ਕਹਾਣੀਆਂ, ਕਵਿਤਾਵਾਂ ਤੇ ਗੀਤਾਂ ਨਾਲ ਲੱਖਾਂ ਟਨ ਸਲਾਨਾ ਕਾਗਜ ਕਾਲੇ ਕੀਤੇ ਜਾਂਦੇ ਹਨ। ਇਸ ਭੇੜੀ ਵਾਦੀ ਦਾ ਦੋਸ਼ ਵੀ ਫਿਲਮਾਂ ਤੇ ਹੀ ਆਉਂਦਾ ਹੈ।

ਕੁੱਝ ਕੁ ਫਿਲਮਾਂ ਦੀ ਕਹਾਣੀ ਚੰਗੀ ਰਚੀ ਜਾਂਦੀ ਰਹੀ ਪਰ ਅੰਤਲੇ ਚੰਗੇ ਸਿੱਟ ਕੱਢਣ ਤੋਂ ਅਸਮਰਥ ਰਹੀਆਂ ਹਨ। ਇਸ ਤੋਂ ਵੀ ਘੱਟ ਫਿਲਮਾਂ ਦਾ ਨਿਰਮਾਣ ਹੋਇਆ ਜਿਨਾਂ ਨੂੰ ਸਹੀ ਰੂਪ ਵਿਚ ਉਚਿਤ ਮੰਨਿਆ ਜਾ ਸਕਦਾ ਹੈ ਅਸਲ ਵਿਚ ਬਹੁਤੀਆਂ ਫਾਰਮੂਲਾ ਫਿਲਮਾਂ ਦਾ ਕੰਮ ਮਨੋਰੰਜਨ ਦੀ ਬੂਟੀ ਰਾਹੀਂ ਲੋਕਾਂ ਨੂੰ ਵਾਸਤਵਿਕ ਦੁਨੀਆਂ ਨਾਲੋਂ ਕੱਟ ਕੇ ਸੰਗੀਤ ਅੱਧ ਨੰਗੇ ਨਾਚ ਦਿਲਚਸਪ ਪਰ ਕਲਪਿਤ ਕਹਾਣੀ ਆਲੀਸ਼ਾਨ ਚਮਕ ਦਮਕ, ਉਕਸਾਊ ਵਾਰਤਾਲਾਪ ਅਤੇ ਰੰਗੀਨ ਵਾਦੀਆਂ ਦੇ ਦਿਲਕਸ ਦ੍ਰਿਸ਼ਾਂ ਰਾਹੀਂ ਹਿਪਨੋਟਾਈਜ਼ ਕਰ ਕੇ ਸੁਪਨ ਨਗਰੀ ਪਹੁੰਚਾਣ ਦਾ ਰਿਹਾ ਹੈ।

ਇਸ ਮਾਧਿਆਮ ਦੀ ਗਲਤ ਵਰਤੋਂ ਦਾ ਲੋਕਾਂ ਦੀ ਸੋਚ ਵਿਗਾੜਨ ਵਿਚ ਤਕੜਾ ਹੱਥ ਹੈ ਇਸ ਨੂੰ ਅਖਬਾਰਾਂ ਜਾਂ ਰਸਾਲਿਆਂ ਰਾਹੀਂ ਨਿੰਦਿਆ ਵਿਰੋਧ ਕਰਕੇ ਹੀ ਕਰਾਰੀ ਸੱਟ ਨਹੀਂ ਲਾਈ ਜਾ ਸਕਦੀ ਸਗੋਂ ਲੋੜ ਹੈ ਲੋਕ-ਰੱਖਿਆ ਦੁਆਰਾ ਇਸ ਮਾਧਿਅਮ ਦੀ ਅਗਾਂਹ ਵਧ ਕੇ ਵਰਤੋਂ ਕੀਤੀ ਜਾਵੇ ਅਤੇ ਇਸ ਨੂੰ ਲੋਕਾਂ ਦਾ ਦ੍ਰਿਸ਼ਟੀਕੋਣ ਵਿਗਿਆਨਿਕ ਬਣਾਉਣ ਲਈ ਵਰਤਿਆ ਜਾਵੇ।

## ਗੱਪ ਬਨਾਮ ਪੂਜਾ

ਇਕ ਵਾਰ ਵਿਸ਼ਵ ਪੱਧਰ ਉਤੇ ਗੱਪਾਂ ਦਾ ਮੁਕਾਬਲਾ ਹੋ ਰਿਹਾ ਸੀ, ਜਿਸ ਵਿਚ ਭਾਗ ਲੈਣ ਲਈ ਕਈ ਦੇਸ਼-ਵਿਦੇਸ਼ ਤੋਂ ਗੱਪੀ ਪਹੁੰਚੇ ਹੋਏ ਸਨ। ਸਾਰੇ ਦੇਸ਼ ਦੇ ਗੱਪੀਆਂ ਨੇ ਆਪਣੀ ਸੂਝ-ਬੂਝ ਅਨੁਸਾਰ ਵੱਡੇ ਤੋਂ ਵੱਡਾ ਗੱਪ ਸੁਣਾਇਆ। ਅਖੀਰ ਵਿਚ ਭਾਰਤੀਆਂ ਦੇ ਗੱਪੀ ਵਫਦ ਦੀ ਵਾਰੀ ਆਈ ਤਾਂ ਭਾਰਤੀ ਗੱਪੀਆਂ ਦੇ ਮੋਢੀ ਨੇ ਕਿਹਾ, "ਅਸੀਂ ਰਿਸ਼ੀਆਂ ਮੁਨੀਆਂ ਦੇ ਦੇਸ਼ ਤੋਂ ਆਏ ਹਾਂ ਭਾਵੇਂ ਅਸੀਂ ਗੱਪਾਂ ਦੇ ਮੁਕਾਬਲੇ ਵਿਚ ਭਾਗ ਲੈਣਾ ਹੈ, ਪਰ ਪਹਿਲਾਂ ਪਾਠ ਪੂਜਾ ਕਰਨਾ ਜਰੂਰੀ ਹੈ।" ਇਸ ਦੇ ਨਾਲ ਹੀ ਭਾਰਤੀ ਗੱਪੀਆਂ ਦੇ ਵਫਦ ਨੇ ਆਪਣੇ ਇਕ ਧਾਰਮਿਕ ਗ੍ਰੰਥ ਦਾ ਪਾਠ ਸ਼ੁਰੂ ਕਰ ਦਿਤਾ। ਕੁਝ ਦੇਰ ਬਾਅਦ ਪੰਡਾਲ ਖਾਲੀ ਸੀ। ਪੁੱਛਣ ਤੇ ਪਤਾ ਲਗਾ ਕਿ ਸਾਰੇ ਗੱਪੀ ਦੌੜ ਗਏ ਹਨ ਤੇ ਉਹ ਕਹਿ ਰਹੇ ਸਨ "ਜੇ ਭਾਰਤੀਆਂ ਦਾ ਪੂਜਾ-ਪਾਠ ਹੀ ਐਡਾ ਗੱਪ ਹੈ ਤਾਂ ਗੱਪ ਪਤਾ ਨਹੀਂ ਕਿਹੋ ਜਿਹਾ ਹੋਵੇਗਾ।"

ਪੇਸ਼ਕਸ਼ — ਚਰਨਜੀਤ ਚੰਨੀ

## ਬੋਦੀ ਵਾਲਾ ਤਾਰਾ ਚੜ੍ਹਿਆ

(ਸਫਾ 19 ਦੀ ਬਾਕੀ)

ਇੰਦਰਾ ਗਾਂਧੀ ਦੀ ਮੌਤ ਅਤੇ ਉਸ ਤੋਂ ਪਿਛੋਂ ਕੀਤੇ ਗਏ ਹਜਾਰਾਂ ਨਿਰਦੋਸ਼ਾਂ ਦੇ ਕਤਲ ਜਾਂ ਭੂਪਾਲ ਗੈਸ ਕਾਂਡ ਵੇਲੇ ਤਾਂ ਹੈਲੇ ਬੜੀ ਦੂਰ ਸੀ। ਫਿਰ ਉਸ ਤੋਂ ਕੁਝ ਚਿਰ ਪਹਿਲਾਂ ਭਿਆਨਕ ਸਮੁੰਦਰੀ ਤੂਫਾਨ ਜਾਂ ਹਵਾਈ ਹਾਦਸੇ ਅਧਿਕ ਹੁੰਦੇ ਰਹੇ ਹਨ, ਉਦੋਂ ਕਿਹੜਾ ਦੁੰਮਦਾਰ ਤਾਰਾ ਦਿਸਦਾ ਸੀ। ਅੱਜ ਦੇ ਯੁੱਗ ਵਿਚ ਅਜਿਹੀ ਗੱਲ ਕਰਨਾ ਤਾਂ ਸੋਚਣੀ ਨੂੰ ਵੀ ਸਦੀਆਂ ਪਿਛਾਂਹ ਲੈ ਜਾਣ ਵਾਲੀ ਗੱਲ ਹੋਵੇਗੀ। ਇਹ ਕੇਵਲ ਅਗਿਆਨਤਾ ਦੀ ਹੱਦ ਹੀ ਹੈ।

ਮਾੜੀਆਂ ਘਟਨਾਵਾਂ ਦਾ ਕਾਰਨ ਹੈਲੇ ਜਾਂ ਕੋਈ ਦੁੰਮਦਾਰ ਤਾਰਾ ਨਹੀਂ ਹੋ ਸਕਦਾ ਕਿਉਂਕਿ ਇਹ ਤਾਂ ਉਹਨਾਂ ਦੇ ਪ੍ਰਗਟ ਹੋਣ ਤੋਂ ਬਗੈਰ ਵੀ ਵਾਪਰਦੀਆਂ ਰਹਿੰਦੀਆਂ ਹਨ।

□



(ਪੁਸਤਕ ਰੀਵਿਊ)

# ਮਾਰਕਸਵਾਦ ਅਤੇ ਭਗਵਤ ਗੀਤਾ

ਪ੍ਰਕਾਸ਼ਕ
ਪੰਜਾਬ ਬੁੱਕ ਸੈਂਟਰ,
ਚੰਡੀਗੜ੍ਹ।

ਮੂਲ ਲੇਖਕ : ਐਸ. ਜੀ. ਸਰਦੇਸਾਈ ਅਤੇ ਦਲੀਪ ਬੋਸ
ਅਨੁਵਾਦਕ : ਅਨਿਲ ਖਿਆਲ

ਮਾਰਕਸਵਾਦ ਅਤੇ ਭਗਵਤ ਗੀਤਾ ਐਸ. ਜੀ. ਸਰਦੇਸਾਈ ਅਤੇ ਦੀਲਪ ਬੋਸ ਦੁਆਰਾ ਅੰਗਰੇਜੀ ਵਿਚ ਲਿਖੀ ਗਈ ਇਕ ਮਹੱਤਵਪੂਰਨ ਹਿੰਦੂ ਦਰਸ਼ਨ ਅਤੇ ਧਰਮ ਦੇ ਨੁਕਤਿਆਂ ਨੂੰ ਆਲੋਚਨਾਤਮਿਕ ਦ੍ਰਿਸ਼ਟੀਕੋਣ ਤੋਂ ਪ੍ਰਸਤੁਤ ਕਰਨ ਵਾਲੀ ਰਚਨਾ ਹੈ, ਜਿਸ ਨੂੰ ਅਨਿਲ ਖਿਆਲ ਨੇ ਪੰਜਾਬੀ ਵਿਚ ਅਨੁਵਾਦਿਤ ਕੀਤਾ ਹੈ। ਇਸ ਪੁਸਤਕ ਨੇ ਆਪਣੇ ਛੋਟੇ ਜਿਹੇ ਰੂਪ ਵਿਚ ਦਰਸ਼ਨ ਦੇ ਦਿਉ-ਕੱਦ ਵਿਸ਼ੇ ਨੂੰ ਆਪਣੇ ਵਿਚ ਸਮੋਇਆ ਹੈ। ਹਿੰਦੁਸਤਾਨ ਦੇ ਸਮੁੱਚੇ ਦਾਰਸ਼ਨਿਕ ਜਗਤ ਵਿਚ ਭਗਵਤ ਗੀਤਾ ਨੂੰ ਪਵਿੱਤਰ ਅਤੇ ਉਚਤਮ ਸਥਾਨ ਹਾਸਲ ਹੈ। ਸਮਾਜ ਵਿਚ ਇਸ ਨੂੰ ਸਰਵ-ਸਰੇਸ਼ਟ ਮੰਨਿਆ ਜਾਂਦਾ ਹੈ। ਵਿਦਵਾਨ ਲੇਖਕਾਂ ਨੇ ਵਿਗਿਆਨਕ ਦ੍ਰਿਸ਼ਟੀ ਨਾਲ ਇਸ ਧਾਰਮਿਕ ਗਰੰਥ ਦੀਆਂ ਅੰਤਰ-ਵਿਰੋਧਤਾਵਾਂ ਨੂੰ ਬੜੀ ਸਫਲਤਾ ਸਹਿਤ ਉਭਾਰਿਆ ਹੈ। ਭਗਵਤ ਗੀਤਾ ਦੇ ਸਕਾਰਤਮਿਕ ਅਤੇ ਨਿਕਾਰਤਮਿਕ ਰੋਲ ਨੂੰ ਨੰਗਿਆਂ ਹੀ ਨਹੀਂ ਕੀਤਾ ਸਗੋਂ ਇਸ ਦੀਆਂ ਅੰਤਰ-ਵਿਰੋਧਤਾਈਆਂ ਦੀ ਡੂੰਘਾਈ ਵਿਚ ਜਾ ਕੇ ਕਈ ਮਹੱਤਵਪੂਰਨ ਵਿਚਾਰਧਾਰਕ ਨੁਕਤਿਆਂ ਨੂੰ ਬਹਿਸ ਦਾ ਵਿਸ਼ਾ ਬਣਾਇਆ ਹੈ।

ਭਗਵਤ ਗੀਤਾ ਨੂੰ ਮਾਰਕਸਵਾਦੀ ਵਿਚਾਰਧਾਰਾ ਦੀ ਕਸਵੱਟੀ ਤੇ ਪਰਖਦਿਆਂ ਲੇਖਕਾਂ ਨੇ ਸਿੱਧ ਕੀਤਾ ਹੈ ਕਿ ਭਗਵਤ ਗੀਤਾ ਦੀ ਸਮੁੱਚੀ ਬਣਤਰ/ਪਸਾਰ ਇਸ ਵਿਚਲੀਆਂ ਅਤਰਕ ਸੰਗਤ, ਅਵਿਗਿਆਨਕ, ਧਾਰਮਿਕ ਰੀਤੀਆਂ ਤੇ ਜੀਵਨ ਵਿਧੀਆਂ ਵਿਚ ਰਲਗੱਡ ਹੋਇਆ ਪਿਆ ਹੈ। ਜਿਥੇ ਵਿਦਵਾਨ ਲੇਖਕਾਂ ਨੇ ਭਗਵਤ ਗੀਤਾ ਵਿਚਲੀਆਂ ਅੰਤਰ-ਵਿਰੋਧਤਾਈਆਂ ਪ੍ਰਮਾਤਮਾ ਦੇ ਭੰਬਲਭੂਸਾਵਾਦੀ ਸੰਕਲਪ ਨੂੰ ਸਪਸ਼ਟ ਕੀਤਾ ਹੈ ਉਥੇ ਭਾਰਤੀ ਸਮਾਜ ਵਿਚ ਉਸ ਹਾਕਮ ਸ਼ਰੇਣੀ ਦੇ ਕਿਰਦਾਰ ਨੂੰ ਵੀ ਨੰਗਿਆਂ ਕੀਤਾ ਨੂੰ ਜਿਸ ਨੇ ਹਮੇਸ਼ਾ ਹੀ ਧਰਮ ਦੀ ਆੜ ਵਿੱਚ ਹੇਠਲੀਆਂ ਦਲਿਤ ਸ਼ਰੇਣੀਆਂ ਉਪਰ ਆਪਣੀ ਪ੍ਰਭੂਸਤਾ ਕਾਇਮ ਰੱਖਣ ਲਈ ਇਸ ਧਾਰਮਿਕ ਗਰੰਥ ਦਾ ਪ੍ਰਯੋਗ ਕੀਤਾ ਅਤੇ ਨਾਲ ਹੀ ਵੱਖ ਵੱਖ ਸਮੇਂ ਵਿਚ ਭਗਵਤ ਗੀਤਾ ਦੇ ਵਿਭੰਨ ਦ੍ਰਿਸ਼ਟੀਕੋਨਾਂ ਅਨੁਸਾਰ ਕੀਤੀ ਗਈ ਵਿਆਖਿਆ ਅਤੇ ਉਸ ਦੇ ਬਦਲਦੇ ਰੋਲ ਨੂੰ ਵੀ ਆਪਣੀ ਕਲਾ ਦਾ ਵਿਸ਼ਾ ਬਣਾਇਆ ਹੈ।

ਇਸ ਪੁਸਤਕ ਵਿਚ ਕੁਲ ਤਿੰਨ ਲੇਖ ਦਰਜ ਹਨ ਜੋ ਕਿ ਸਮੁੱਚੇ ਹਿੰਦੂ ਧਰਮ ਦੀ ਬਹੁਪੱਖੀ ਆਲੋਚਨਾ ਤੇ ਹਿੰਦੂ ਧਰਮ ਦੀ ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਕੀਤੀ ਵਿਆਖਿਆ ਨਾਲ ਭਰਪੂਰ ਹਨ। ਪਹਿਲਾ ਲੇਖ ਸਾਥੀ ਸਰਦੇਸਾਈ ਦੁਆਰਾ 'ਗੀਤਾ ਦੀ ਅੜਾਉਣੀ' ਦੇ ਸਿਰਲੇਖ ਅਧੀਨ ਲਿਖਿਆ ਗਿਆ ਹੈ। ਇਹ ਲੇਖ ਭਗਵਤ ਗੀਤਾ ਵਿਚਲੇ ਵਿਰੋਧ, ਉਸ ਵਿਚਲਾ ਸਮੁੱਚਾ ਰੋਲ ਅਤੇ ਇਸ ਰੋਲ-ਘਚੋਲੇ ਦੇ ਜਿੰਮੇਵਾਰ ਵਿਅਕਤੀਆਂ ਨੂੰ ਪੇਸ਼ ਕਰਦਾ ਹੈ। ਹਿੰਸਾ ਅਤੇ ਅਹਿੰਸਾ ਵਿਚਲਾ ਤਣਾਓ, ਕਰਮ ਕਰੋ ਪਰ ਫਲ ਦੀ ਆਸ ਨਾ ਰੱਖੋ ਆਦਿ ਪ੍ਰਸਪਰ ਵਿਰੋਧਾਂ ਨੂੰ ਦਰਸਾਇਆ ਹੈ। ਭਗਵਤ ਗੀਤਾ ਦਾ ਨਾਇਕ ਭਗਵਤ ਕ੍ਰਿਸ਼ਨ ਇਸ ਗ੍ਰੰਥ ਵਿਚ ਫੈਲੀਆਂ ਅਜੀਬ ਕਿਸਮ ਦੀਆਂ ਚੁਣੌਤੀਆਂ ਨੂੰ ਜਨਮ ਦੇਂਦਾ ਹੈ। ਮੈਦਾਨ-ਏ-ਜੰਗ ਵਿਚ ਅਰਜਨ ਆਪਣੇ ਕਬੀਲੇ ਅਤੇ ਸਾਕ-ਸਬੰਧੀਆਂ ਨਾਲ ਜੰਗ

ਕਰਨ ਤੋਂ ਇਨਕਾਰੀ ਹੈ। ਪਰ ਸ੍ਰੀ ਭਗਵਾਨ ਕ੍ਰਿਸ਼ਨ ਉਸ ਜੰਗ ਨੂੰ ਜਿੱਤਣ ਉਪਰੰਤ ਇਸ ਧਰਤੀ ਦਾ ਮਾਲਕ ਤੇ ਜੰਗ ਵਿਚ ਮਰਨ ਉਪਰੰਤ ਸਵਰਗ ਵਿਚ ਹੂਰਾਂ-ਪਰੀਆਂ ਦੀ ਪ੍ਰਾਪਤੀ ਲਈ ਉਕਸਾਉਂਦਾ ਹੈ। ਅਜਿਹੇ ਹਾਸੋ-ਹੀਣੇ ਪ੍ਰਸੰਗ ਸਮੁੱਚੀ ਭਗਵਤ ਗੀਤਾ ਦਾ ਆਧਾਰ ਬਣਦੇ ਹਨ ਸਾਥੀ ਸਰਦੇਸਾਈ ਨੇ ਆਪਣੀ ਤਿੱਖੀ ਸੂਝ-ਬੂਝ ਨਾਲ ਇਨ੍ਹਾਂ ਅੰਤਰ-ਵਿਰੋਧਤਾਈਆਂ ਗੈਰ-ਮਨੁੱਖੀ ਕਦਰਾਂ-ਕੀਮਤਾਂ ਅਤੇ ਮਨੁੱਖ ਦੀ ਮਨੁੱਖ ਹੱਥੋਂ ਲੁੱਟ ਖਸੁੱਟ ਅਤੇ ਸਮਾਜ ਵਿਚ ਭਾਈ-ਚਾਰਕ ਰਿਸ਼ਤਿਆਂ ਦੀ ਤਸਵੀਰ ਨੂੰ ਉਲੀਕਿਆ ਹੈ, ਜੋ ਕਿ ਬ੍ਰਾਹਮਣੀ ਸਮਾਜ ਵਿੱਚ ਸਦੀਆਂ ਤੋਂ ਪ੍ਰਚੱਲਤ ਹੈ।

ਅਧਿਆਤਮਕ ਦ੍ਰਿਸ਼ਟੀਕੋਣ ਤੋਂ ਵੇਖਿਆਂ ਭਗਵਤ ਗੀਤਾ ਸ੍ਰੀ ਭਗਵਾਨ ਕ੍ਰਿਸ਼ਨ ਅਤੇ ਅਰਜਨ ਵਿਚਾਲੇ, ਅਰਜਨ ਦਾ ਉਸ ਦੇ ਕਬੀਲੇ ਪ੍ਰਤੀ ਲੜਨ ਜਾਂ ਨਾ ਲੜਨ ਦੀ ਭਾਵਨਾ ਨੂੰ ਲੈ ਕੇ ਇਕ ਲੰਬੀ ਬਹਿਸ ਹੈ ਪਰੰਤੂ ਸਾਡੇ ਦੇਸ਼ ਵਿਚ ਇਸ ਧਾਰਮਿਕ ਗ੍ਰੰਥ ਨੂੰ ਵੱਖ ਵੱਖ ਸਮੇਂ ਵੱਖ ਵੱਖ ਤਰੀਕਿਆਂ ਅਨੁਸਾਰ ਅਰਥਾਇਆ ਗਿਆ ਹੈ। ਸੱਚ ਤਾਂ ਇਹ ਹੈ ਕਿ ਪ੍ਰਾਚੀਨ ਕਾਲ ਤੋਂ ਅਜੋਕੇ ਸਮੇਂ ਤੀਕ ਲੁਟੇਰੀ ਸ਼ਰੇਣੀ ਨੇ ਆਪਣੇ ਹਿਤਾਂ ਲਈ ਭਗਵਤ ਗੀਤਾ ਨੂੰ ਪ੍ਰਯੋਗ ਕੀਤਾ ਹੈ ਅਤੇ ਹਮੇਸ਼ਾਂ ਹੀ ਅਗਾਂਹ ਵਧੂ ਵਿਗਿਆਨਕ ਵਿਚਾਰਧਾਰਾ ਦੇ ਵਿਰੋਧ ਵਿਚ ਪ੍ਰਕਾਰਜ ਕਰਦੀ ਨਜ਼ਰ ਆਉਂਦੀ ਹੈ ਇਸ ਲੇਖ ਰਾਹੀਂ ਇਹ ਸਿੱਧ ਕੀਤਾ ਹੈ ਕਿ ਭਗਵਤ ਗੀਤਾ ਦੀ ਅਸਲ ਅੜਾਉਣੀ ਉਸ ਦੇ ਬਹੁ ਪੱਖੀ ਗੁੰਝਲਦਾਰ ਤੇ ਅਸੰਗਠਤ ਵਿਸਥਾਰ ਵਿਚ ਹੈ। ਸਾਰੀ ਸਮੱਸਿਆ ਦਾ ਅਸਲ ਜ਼ਿੰਮੇਵਾਰ ਸ੍ਰੀ ਭਗਵਾਨ ਕ੍ਰਿਸ਼ਨ ਹੈ ਜੋ ਇਕੋ ਸਮੇਂ ਹਿੰਸਾ ਅਤੇ ਅਹਿੰਸਾ, ਨੈਤਿਕਤਾ ਅਨੈਤਿਕਤਾ ਸੂਰਬੀਰਤਾ ਤੇ ਕਾਇਰਤਾ ਜਿਹੀਆਂ ਸਮੱਸਿਆਵਾਂ ਵਿਚ ਉਲਝਿਆ ਹੋਇਆ ਹੈ ਸ੍ਰੀ ਕ੍ਰਿਸ਼ਨ ਦੀ ਇਸ ਸੂਰਬੀਰਤਾ ਨੂੰ ਭਗਵਤ ਗੀਤਾ ਵਿਚਕਾਰਲੀ ਇਸ ਉਦਾਹਰਣ ਨਾਲ ਸਮਝਿਆ ਜਾ ਸਕਦਾ ਹੈ ਜਦੋਂ ਉਹ ਅਰਜਨ ਨੂੰ ਆਖਦਾ ਹੈ ਕਿ "ਜਿਸ ਸੈਨਾ ਨਾਲ ਤੂੰ ਲੜ ਰਿਹਾ ਹੈਂ ਇਹ ਪਹਿਲਾਂ ਹੀ ਤੇਰੇ ਦੁਆਰਾ ਮਾਰੀ ਜਾ ਚੁੱਕੀ ਹੈ, ਤੂੰ ਇਸ ਸੱਚ ਨੂੰ ਤਬਾਹ ਕਰਨ ਦਾ ਇਕ ਵਸੀਲਾ ਹੈਂ।" ਕਿਤਨੀ ਬੇਹੂਦਗੀ ਹੈ ........।

ਸਰਦੇਸਾਈ ਨੇ ਆਪਣੇ ਲੇਖ ਵਿਚ ਪ੍ਰਾਚੀਨ ਕਾਲ ਤੋਂ ਹੀ ਸਮਾਜਿਕ ਤੇ ਬੌਧਿਕ ਤਰੱਕੀ ਵਿਚ ਰੁਕਾਵਟ ਖੜੇ ਕਰਨ ਵਾਲੇ ਸੰਕਲਪਾਂ ਅਤੇ ਮਨੁੱਖੀ ਜੀਵਨ ਵਿਚ ਅਸਮਾ-ਨਤਾਵਾਂ ਅਤੇ ਵਖਰੇਵਿਆਂ ਆਦਿ ਜਿਹੇ ਕੋਝੇ ਵਤੀਰਿਆਂ ਦੀ ਜਿਵੇਂ ਕਿ "ਮੈਂ ਪਵਿੱਤਰ ਹਾਂ ਤੂੰ ਅਪਵਿੱਤਰ ਹੈਂ ਤੂੰ ਮੈਨੂੰ ਨਾ ਛੋਹ. ਮੈਂ ਤੇਰਾ ਛੋਹਿਆ ਪਾਣੀ ਤਕ ਨਹੀਂ ਪੀਵਾਂਗਾ, ਮੈਂ ਤੈਨੂੰ ਕੁਝ ਨਹੀਂ ਸਿਖਾਵਾਂਗਾ ਤੇ ਨਾ ਹੀ ਤੇਥੋਂ ਕੁਝ ਸਿਖਾਂਗਾ, ਮੈਂ ਸਿਰਫ ਆਪਣਾ ਸਵਾਰਥ ਸਿੱਧ ਕਰਾਂਗਾ ਦੀ ਆਲੋਚਨਾ ਹੀ ਨਹੀਂ ਕੀਤੀ ਸਗੋਂ ਆਪਣੀ ਸੂਝ-ਬੂਝ ਨਾਲ ਮਨੁੱਖਤਾ ਤੇ ਇਨਸਾਨੀਅਤ ਦੇ ਰਿਸ਼ਤ ਨੂੰ ਵੀ ਜਨਤਾ ਤਕ ਪਹੁੰਚਾਉਣ ਦਾ ਯਤਨ ਕੀਤਾ ਹੈ। ਉਪਰੋਕਤ ਕਥਨ ਇਸ ਦੇ ਸੰਕੀਰਣ ਆਧਾਰ ਉਪਰ ਰੋਸ਼ਨੀ ਪਾਉਂਦੇ ਹਨ ਜੋ ਕਿ ਨਿਰੋਲ ਮਜ਼ਬੀ ਅਸਮਾਨਤਾ ਜਾਤੀ ਪ੍ਰਥਾ ਤੇ ਊਚ-ਨੀਚ ਜਿਹੇ ਗੈਰ-ਮਾਨਵੀ ਕਦਰਾਂ ਕੀਮਤਾਂ ਦਾ ਪ੍ਰਚਾਰ ਕਰਦੇ ਹਨ। ਉਹਨਾ ਇਹਨਾਂ ਦਾ ਪਰਦਾ ਹੀ ਨਹੀਂ ਸਾਫ ਕੀਤਾ ਸਗੋਂ ਇਹਨਾਂ ਦੇ ਖਿਲਾਫ ਚਲ ਰਹੀ ਵਿਚਾਰਧਾਰਕ ਜਦੋ-ਜਹਿਦ ਅਤੇ ਮਜ਼ਦੂਰ ਸ਼ਰੇਣੀ ਉਪਰ ਕਾਬਜ ਜਮਾਤ ਦੀਆਂ ਲਹੂ ਪੀਣੀਆਂ ਸੋਸ਼ਣ ਨੀਤੀਆਂ ਨੂੰ ਪੇਸ਼ ਕਰਨ ਦਾ ਉਪਰਾਲਾ ਵੀ ਕੀਤਾ ਹੈ। ਸਾਥੀ ਸਰਦੇਸਾਈ ਨੇ ਅਖੌਤੀ ਧਾਰਮਿਕ ਠੇਕੇਦਾਰਾਂ ਦੀ ਵਿਚਾਰ-ਧਾਰਾ ਦੀ ਖਿੱਲੀ ਉਡਾਈ ਹੈ ਜੋ ਧਾਰਮਿਕ ਮਖੌਟੇ ਵਿਚ ਹੇਠਲੀਆਂ ਸ਼ਰੇਣੀਆਂ ਦੀ ਕਿਰਤ ਨੂੰ ਸਦੀਆਂ ਤੋਂ ਲੁੱਟਦੇ ਰਹੇ ਹਨ ਅਤੇ ਸੂਦਰਾਂ ਅਤੇ ਨਵੀਆਂ ਸ਼ਰੇਣੀਆਂ ਨੂੰ ਕਰਮਵਾਦ, ਕਿਸਮਤਵਾਦ, ਸਵਰਗ-ਨਰਕ ਦੀ ਮਾਰੂ ਫਿਲਾਸਫੀ ਦਾ ਸ਼ਿਕਾਰ ਬਣਾ ਕੇ ਉਹਨਾਂ ਨੂੰ ਅਗਿਆਨਤਾ ਦੇ ਕਰਮ ਚੱਕਰ ਵਿਚ ਫਸਾਈ ਰਖਿਆ ਹੈ ਜੋ ਸਦੀਆਂ ਵਿਚ ਸਮਾਨਤਾ ਨਹੀਂ ਪ੍ਰਾਪਤ ਕਰ ਸਕੇ। ਅੰਗਰੇਜ਼ ਸਾਮਰਾਜ ਨੇ ਹਿੰਦੁਸਤਾਨੀ ਲੋਕਾਂ ਦਾ ਭਗਵਤ ਗੀਤਾ ਵਿਚ ਵਿਸ਼ਵਾਸ਼ ਹੋਣ ਦੇ ਕਾਰਨ ਹਿੰਦੁਸਤਾਨੀ ਲੋਕਾਂ ਨੂੰ ਪ੍ਰਮਾਤਮਾ ਅਤੇ ਅਧਿਆਤਮਵਾਦ ਦੀ ਦਲਦਲ ਵਿਚ ਫਸੇ ਦੇਖ ਕੇ ਇਹ ਸਿੱਟਾ ਕੱਢਿਆ ਕਿ ਲੋਕ ਕਿਸੇ ਕਿਸਮ ਦੀ



ਅਜ਼ਾਦੀ ਪ੍ਰਾਪਤੀ ਦੇ ਸੰਘਰਸ਼ ਤੋਂ ਅਸਮਰਥ ਹਨ। ਸਾਥੀ ਸਰਦੇਸਾਈ ਨੇ ਭਗਵਤ ਗੀਤਾ ਵਿਚਲੇ ਕਈ ਸ਼ਲੋਕਾਂ ਦੀ ਸਹੀ ਵਿਆਖਿਆ ਕਰਕੇ ਇਨ੍ਹਾਂ ਨੂੰ ਆਲੋਚਨਾ ਦਾ ਵਿਸ਼ਾ ਬਣਾਇਆ ਹੈ। ਜਿਵੇਂ ਭਗਵਤ ਗੀਤਾ ਦੇ ਅਧਿਆਇ 18 ਸ਼ਲੋਕ ਨੰ: 44 "ਸੇਵਾ ਕਰਨੀ ਸੂਦਰਾਂ ਦਾ ਸੁਭਾਵਿਕ ਧਰਮ ਹੈ।" ਇਸ ਤਰਾਂ ਭਗਵਤ ਗੀਤਾ ਸ਼ੁਰੂ ਤੋਂ ਅਖੀਰ ਤਕ ਸੂਦਰਾਂ ਦੀਆਂ ਗੁਲਾਮੀ ਅਤੇ ਸੱਤਾ ਦੀਆਂ ਜ਼ੰਜੀਰਾਂ ਨੂੰ ਕਸਣ ਤੋਂ ਇਲਾਵਾ ਔਰਤਾਂ ਅਤੇ ਹੋਰ ਹੇਠਲੇ ਵਰਗਾਂ ਪ੍ਰਤੀ ਤਿੱਖੇ ਤ੍ਰਿਸਕਾਰ ਦਾ ਇਜ਼ਹਾਰ ਕਰਦੀ ਹੈ। ਭਗਵਤ ਗੀਤਾ ਦੇ ਅਧਿਆਇ ਨੰ: 9 ਅਤੇ ਸ਼ਲੋਕ 32 ਵਿਚ ਲਿਖਿਆ ਹੈ ਕਿ ਔਰਤਾਂ, ਵੈਸ਼ ਅਤੇ ਸੂਦਰ ਚੰਡਾਲਾਂ ਸਮੇਤ ਸਭ ਪਾਪ ਯੋਨੀ ਤੋਂ ਪੈਦਾ ਹੋਏ ਹਨ।" ਸਾਥੀ ਸਰਦੇਸਾਈ ਨੇ ਇਹੋ ਜਿਹੇ ਸ਼ਲੋਕਾਂ ਦੀ ਭਰਪੂਰ ਨਿੰਦਾ ਕੀਤੀ ਹੈ।

ਇਸ ਪੁਸਤਕ ਦਾ ਦੂਜਾ ਮਹੱਤਵਪੂਰਨ ਲੇਖ ਭਗਵਤ ਗੀਤਾ ਅਤੇ ਸਾਡਾ ਕੌਮੀ ਅੰਦੋਲਨ ਨਾਂ ਹੇਠ ਦਰਜ ਹੈ ਜੋ ਕਿ ਦਲੀਪ ਬੋਸ ਦੁਆਰਾ ਲਿਖਿਆ ਗਿਆ ਹੈ। ਆਧੁਨਿਕ ਭਾਰਤੀ ਦਾਰਸ਼ਨਿਕਾਂ ਅਤੇ ਪੱਛਮੀ ਦਾਰਸ਼ਨਿਕਾਂ ਨੇ ਆਪਣੇ ਆਪਣੇ ਅਰਥਾਂ ਵਿਚ ਪੇਸ਼ ਕੀਤਾ ਹੈ। ਦਲੀਪ ਬੋਸ ਨੇ ਇਸ ਲੇਖ ਰਾਹੀਂ ਭਾਰਤੀ ਕੌਮੀ ਅੰਦੋਲਨ ਵਿਚ ਅਜ਼ਾਦੀ ਦੀ ਪ੍ਰਾਪਤੀ ਲਈ ਜੂਝ ਰਹੀ ਜਨਤਾ ਵਿਚ ਭਗਵਤ ਗੀਤਾ ਦੀ ਪ੍ਰੇਰਨਾ ਨੂੰ ਦਰਸਾਇਆ ਹੈ ਅਤੇ ਅਜ਼ਾਦੀ ਤੋਂ ਬਾਅਦ ਵੀ ਭਗਵਤ ਗੀਤਾ ਦੇ ਪ੍ਰਭਾਵ ਬਾਰੇ ਚਾਨਣਾ ਪਾਇਆ ਹੈ। ਹਿਦੂਸਤਾਨ ਦੇ ਮੁਢਲ ਸ਼ਹੀਦਾਂ ਨੇ ਵੀ ਫਾਂਸੀ ਸਮੇਂ ਗੀਤਾ ਨੂੰ ਆਪਣੇ ਹੱਥ ਵਿਚ ਲੈਕੇ ਫਾਂਸੀ ਦੇ ਤਖਤੇ ਨੂੰ ਚੁੰਮਿਆ। ਇਸ ਤੋਂ ਸਿੱਧ ਹੈ ਕਿ ਭਗਵਤ ਗੀਤਾ ਦਾ ਸਾਡੇ ਕੌਮੀ ਅੰਦੋਲਨ ਤੇ ਪ੍ਰਭਾਵ ਸੀ। ਪਰ ਇਸ ਦਾ ਦੂਸਰਾ ਪਾਸਾ ਵੀ ਉਭਾਰਿਆ ਗਿਆ ਹੈ ਕਿ ਕਿਵੇਂ ਸਿਰਫ ਹਿੰਦੂ ਧਾਰਮਿਕ ਗਰੰਥਾਂ ਅਤੇ ਪ੍ਰਤੀਕਾਂ, ਸੰਕਲਪਾਂ, ਸਿਧਾਂਤਾਂ ਤੇ ਜ਼ੋਰ ਦੇ ਕੇ ਗੈਰ-ਹਿੰਦੂ ਤਬਕੇ ਨੂੰ ਅਜ਼ਾਦੀ ਦੀ ਲਹਿਰ ਵਿਚੋਂ ਖਾਰਜ ਕਰਨ ਦਾ ਕੋਹਜਾ ਯਤਨ ਕੀਤਾ ਹੈ। ਆਧੁਨਿਕ ਹਿੰਦੂ ਦਾਰਸ਼ਨਿਕ ਗੋਲਵਲਕਰ, ਜੋ ਕਿ ਹਿੰਦੂ ਧਰਮ ਦੀ ਪੁਨਰ ਸੁਰਜੀਤੀ ਦੇ ਹਾਮੀ ਹਨ, ਦੀ ਵਿਚਾਰਧਾਰਾ ਨੂੰ ਦਲੀਪ ਬੋਸ ਨੇ ਨੰਗਿਆ ਹੀ ਨਹੀਂ ਕੀਤਾ ਸਗੋਂ ਉਸ ਨਾਲ ਅਗਾਂਹਵਧੂ ਅਤੇ ਨਿਰਪੱਖ ਵਿਚਾਰਧਾਰਾ ਨਾਲ ਨਜਿੱਠਣ ਦਾ ਯਤਨ ਕੀਤਾ ਹੈ। ਇਹ ਗੋਲਵਲਕਰ ਹੀ ਹੈ ਜੋ ਕਿ ਅੱਜ ਭਾਰਤ ਵਿਚ ਸਿਰਫ ਹਿੰਦੂ ਸੰਸਕ੍ਰਿਤੀ ਨੂੰ ਹੀ ਉਚਤਮ ਮੰਨਦਾਂ ਹੈ ਅਤੇ ਬੜੀ ਬੜੀ ਬੇਸ਼ਰਮੀ ਨਾਲ ਆਪਦਾ ਹੈ ਕਿ "ਭਗਵਤ ਗੀਤਾ ਦਾ ਉਪਦੇਸ਼ ਹੈ ਕਿ ਮੁਸਲਮਾਨ ਹਿੰਦੁਸਤਾਨੀ ਧਰਤੀ ਉਪਰ ਓਪਰੀ ਕੌਮ ਹਨ ਅਤੇ ਇਸ ਲਈ ਉਹ ਨਿਸਚਿਤ ਤਰੀਕੇ ਨਾਲ ਕੁਝ ਮਹੀਨਿਆਂ ਦੇ ਵਕਫੇ ਵਿਚ ਕਤਲ ਕੀਤੇ ਜਾਣ ਦੇ ਅਧਿਕਾਰੀ ਹਨ। ਇਸੇ ਤਰੀਕੇ ਨਾਲ ਚਿੰਤਕ ਸ਼ੰਕਰਾਚਾਰੀਆ ਦੇ ਉਸ ਐਲਾਨ ਨੂੰ ਲੋਕਾਂ ਸਾਹਵੇਂ ਲਿਆਂਦਾ ਹੈ ਜਿਸ ਅਨੁਸਾਰ "ਇਸਤਰੀਆਂ ਅਤੇ ਸੂਦਰਾਂ" ਨੂੰ ਲਤਾੜਿਆ ਜਾਣਾ ਚਾਹੀਦਾ ਹੈ ਕਿਉਂਕਿ ਗੀਤਾ ਅਨੁਸਾਰ ਦੋਵੇਂ ਪਾਪੀ ਯੋਨੀ ਦੀ ਉਪਜ ਹਨ। ਸਾਥੀ ਦੀਲਪ ਬੋਸ ਨੇ ਇਨ੍ਹਾਂ ਉਪਰੋਕਤ ਧਾਰਮਿਕ ਸੰਕੀਰਣਤਾ ਪੂਰਣ ਸੰਕਲਪਾਂ ਦੀ ਵਿਗਿਆਨਕ ਦ੍ਰਿਸ਼ਟੀ ਤੋਂ ਵਿਆਖਿਆ ਅਤੇ ਭਰਪੂਰ ਆਲੋਚਨਾ ਕੀਤੀ ਹੈ।

ਇਸ ਪੁਸਤਕ ਦਾ ਅੰਤਮ ਤੀਸਰਾ ਲੇਖ ਸਰਦੇਸਾਈ ਦੁਆਰਾ 'ਹਿੰਦੂ ਧਰਮ ਦੀਆਂ ਵਿਸ਼ੇਸ਼ਤਾਈਆਂ ਦੇ ਨਾਂ ਹੇਠ ਦਰਜ ਕੀਤਾ ਗਿਆ ਹੈ, ਜਿਸ ਵਿਚ ਸਰਦੇਸਾਈ ਨੇ ਬੜੀ ਸੂਝ ਨਾਲ ਹਿੰਦੂ ਧਰਮ ਨੂੰ ਹੋਰਨਾਂ ਧਰਮਾਂ ਨਾਲ ਤੁਲਨਾ ਦੇ ਕੇ ਉਸ ਵਿਚੋਂ ਖਾਸ ਪਰ ਮਹੱਤਵਪੂਰਨ ਲੱਛਣਾਂ ਨੂੰ ਪਾਠਕਾਂ ਸਾਹਮਣੇ ਲਿਆਂਦਾ ਹੈ। ਵਿਦਵਾਨ ਲੇਖਕ ਨੇ ਇਸ ਸਬੰਧੀ ਇਹ ਸਪਸ਼ਟ ਕੀਤਾ ਹੈ ਕਿ ਹਿੰਦੂ ਧਰਮ ਦਾ ਕੋਈ ਸੰਸਥਾਪਕ ਨਹੀਂ ਹੈ (ਜਿਵੇਂ ਕਿ ਦੂਸਰਿਆਂ ਧਰਮਾਂ ਦੇ)। ਇਥੋਂ ਤੱਕ ਕਿ ਹਿੰਦੂ ਧਰਮ ਦੀ ਵਰਤੋਂ ਅੱਠਵੀਂ ਨੌਵੀਂ ਸਦੀ ਵਿਚ ਮੁਸਲਮਾਨਾਂ ਦੁਆਰਾ ਹੋਈ ਹੈ। ਸੰਸਾਰ ਦੇ ਪ੍ਰਮੁਖ ਧਰਮ (ਜਿਵੇਂ ਕਿ ਇਸਾਈ, ਇਸਲਾਮ, ਸਿੱਖ) ਸਮੇਂ ਦੇ ਸਾਸ਼ਕਾਂ ਦੇ ਵਿਰੋਧ ਵਿਚ ਜਨਤਕ ਅਗਵਾਈ ਅਤੇ ਜੀਵਨ ਮੁਕਤੀ ਅਤੇ ਆਜ਼ਾਦੀ ਲਈ ਉਭਰੇ ਸਨ, ਉਵੇਂ ਇਹ ਹਿੰਦੂ ਧਰਮ ਇਸ ਦੇ ਬਿਲਕੁਲ ਉਲਟ ਹਾਕਮ ਜਮਾਤ ਦੇ ਹੱਥਾਂ ਵਿਚੋਂ ਉਤਪੰਨ ਹੋ ਕੇ ਸਦਾ ਹੀ ਉਨ੍ਹਾਂ ਦੇ ਸਾਸ਼ਨ ਦੀ ਪਾਲਣਾ ਕਰਦਾ ਰਿਹਾ ਹੈ ਅਤੇ ਬਾਕੀ ਦਲਿਤ ਸ਼ਰੇਣੀਆਂ ਨੂੰ ਲਿਤਾੜਦਾ ਆਇਆ ਹੈ।

ਸੰਪੂਰਨ ਰੂਪ ਵਿਚ ਵਿਦਵਾਨਾਂ ਦੁਆਰਾ ਲਿਖੀ ਗਈ ਇਹ ਪੁਸਤਕ ਮਾਰਕਸਵਾਦੀ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਭਗਵਤ ਗੀਤਾ ਦੀਆਂ ਗਲਤ ਧਾਰਨਾਵਾਂ, ਹਿੰਦੂ ਧਰਮ ਦੀਆਂ ਲੁਟੇਰੀਆਂ ਨੀਤੀਆਂ ਦੀ ਅੱਜ ਦੇ ਵਿਚਾਰਧਾਰਕ ਜੱਦੋਜਹਿਦ ਦੇ ਦੌਰ ਵਿਚ ਭਰਪੂਰ ਆਲੋਚਨਾ ਕਰਦੀ ਹੈ। ਗੋਲਵਲਕਰ ਜਿਹੇ ਹਿੰਦੂ ਧਰਮ ਦੇ ਪਿਛਾਖੜ ਬੁਧੀਜੀਵੀ ਅਤੇ ਹੋਰ ਜੋ ਸਮਾਜਵਾਦੀ ਵਿਚਾਰਧਾਰਾ ਦੇ ਵਿਰੋਧ ਵਿਚ ਹਰ ਉਸ ਨੁਕਤੇ ਨੂੰ ਨਿੰਦਦੇ ਹਨ, ਉਨ੍ਹਾਂ ਦ ਸੰਸ਼ਾਰ ਦ੍ਰਿਸ਼ਟੀਕੋਣਾਂ ਪ੍ਰਤੀ ਅਤੇ ਉਨ੍ਹਾਂ ਦੀ ਸਾਮਰਾਜੀ ਭਾਈਵਾਲਤਾ ਦਾ ਪਰਦਾ ਫਾਸ਼ ਕਰਦੀ ਹੈ। ਇਹ ਪੁਸਤਕ ਉਨ੍ਹਾਂ ਰਾਜਨੀਤਿਕ ਤਬਕਿਆਂ ਲਈ ਇਕ ਵੰਗਾਰ ਹੈ ਜੋ ਕਿ ਹੇਠਲੀ ਸ਼ਰੇਣੀ ਨੂੰ ਆਦਰਸ਼ਵਾਦੀ, ਧਾਰਮਿਕ ਭੰਬਲਭੂਸਾਵਾਦੀ ਅਤੇ ਕਿਸਮਤਵਾਦੀ ਚੱਕਰਾਂ ਵਿਚ ਫਸਾ ਕੇ ਆਪਣੀ ਹੋਂਦ ਨੂੰ ਬਰਕਰਾਰ ਰੱਖਣਾ ਚਾਹੁੰਦੇ ਹਨ। ਇਹ ਪੁਸਤਕ ਪਦਾਰਥਵਾਦੀ ਵਿਚਾਰਧਾਰਾ ਨੂੰ ਲੋਕਾਂ ਤਕ ਪਹੁੰਚਾਉਣ ਅਤੇ ਪੁਰਾਤਨ ਧਾਰਮਿਕ ਕੱਟੜ ਗਰੰਥਾਂ ਅਤੇ ਰੂੜਵਾਦੀ ਸਮਾਜਿਕ ਕਦਰਾਂ ਕੀਮਤਾਂ ਬਾਰੇ ਵਿਗਿਆਨਕ ਅਧਿਐਨ ਪੇਸ਼ ਕਰਨ ਦਾ ਇਕ ਸਫਲ ਉਪਰਾਲਾ ਹੈ।

ਰੀਵਿਊ ਕਰਤਾ :

ਪੰਜਾਬੀ ਯੂਨੀਵਰਸਿਟੀ, ਪਟਿਆਲਾ।

---

**ਕੰਮ ਹੀ ਪੂਜਾ ਹੈ,**

**ਪਰ ਪੂਜਾ ਕੰਮ ਨਹੀਂ।**

---

**ਛੋਟੀ ਵੱਡੀ ਉਮਰ ਦੀਆਂ ਗੱਲਾਂ ਛੱਡੋ,**

**ਆਓ ਵੇਖੀਏ ਕਿਸਦੇ ਵਿਚਾਰ ਠੀਕ ਹਨ।**

ਗੋਰਕੀ

## ਸ਼ੰਕਾ ਨਵਿਰਤੀ

ਕੁਝ ਲੋਕਾਂ ਦੇ ਮਨਾਂ ਵਿਚ ਇਹ ਸ਼ੰਕਾ ਉਭਰਿਆ ਹੈ ਕਿ ਜੇਕਰ ਮਨੁੱਖ ਨੂੰ ਅਗਲੇ ਜਾਂ ਪਿਛਲੇ ਜਨਮਾਂ ਦੇ ਕਰਮਾਂ ਵਿਚ ਵਿਸ਼ਵਾਸ ਨਾ ਰਿਹਾ ਅਤੇ ਉਨ੍ਹਾਂ ਦੇ ਮਨ ਵਿਚੋਂ ਮਾੜੇ ਫਲ ਦਾ ਡਰ ਖਤਮ ਹੋ ਗਿਆ ਤਾਂ ਲੋਕਾਂ ਵਿਚ ਨੈਤਿਕ ਗਿਰਾਵਟ ਵਧੇਗੀ ਤੇ ਉਹ ਚੰਗੇ ਕੰਮ ਕਰਨੇ ਬਿਲਕੁਲ ਬੰਦ ਕਰ ਦੇਣਗੇ ਤੇ ਗਲਤ ਕੰਮਾਂ ਲਈ ਉਨ੍ਹਾਂ ਦੇ ਹੌਸਲੇ ਬੁਲੰਦ ਹੋ ਜਾਣਗੇ।

ਉਪਰੋਕਤ ਸ਼ੰਕੇ ਦੀ ਨਵਿਰਤੀ ਲਈ ਅਸੀਂ ਇਹ ਦਲੀਲ ਦੇਣੀ ਚਾਹਾਂਗੇ ਕਿ ਜੋ ਲੋਕ ਮਾੜੇ ਕੰਮ ਨਹੀਂ ਕਰਦੇ ਉਹ ਕਿਸੇ ਗੈਬੀ ਸ਼ਕਤੀ ਜਾਂ ਜਨਮਾਂ ਕਰਮਾਂ ਦੇ ਫਲ ਕਰਕੇ ਨਹੀਂ ਸਗੋਂ ਸਮਾਜਿਕ ਰੋਕ ਕਰਕੇ ਹੀ ਚੰਗੇ ਕਰਮ ਕਰਦੇ ਹਨ ਤੇ ਇਸੇ ਰੋਕ ਕਰਕੇ ਹੀ ਉਹ ਮਾੜੇ ਕੰਮ ਕਰਨ ਤੋਂ ਝਿਜਕਦੇ ਹਨ ਕਿਉਂਕਿ ਜੇਕਰ ਉਹ ਮਾੜੇ ਕਰਮ ਕਰਨਗੇ ਤਾਂ ਸਮਾਜ ਵਿਚ ਇਹਨਾਂ ਨੂੰ ਯੋਗ ਦਰਜਾ ਨਹੀਂ ਮਿਲੇਗਾ। ਜਿਵੇਂ ਕਿ ਬਹੁਤ ਸਾਰੇ ਲੋਕ ਅਜਿਹੇ ਹਨ ਜਿਹੜੇ ਅਮਲੀ ਜ਼ਿੰਦਗੀ ਵਿਚ ਤਾਂ ਬਹੁਤ ਭ੍ਰਿਸ਼ਟ ਹੁੰਦੇ ਹਨ ਪਰ ਲੋਕਾਂ ਦੇ ਵਿਚ ਆਪਣਾ ਪ੍ਰਭਾਵ ਦੇਣ ਲਈ ਬਹੁਤ ਸਾਰੇ ਚੰਗੇ ਕੰਮ ਵੀ ਕਰਦੇ ਹਨ। ਇਸ ਤਰ੍ਹਾਂ ਉਹ ਆਪਣੇ ਆਪ ਨੂੰ ਵਧੀਆ ਤੇ ਚੰਗੇ ਕਰਮ ਕਰਨ ਵਾਲੇ ਮਨੁੱਖ ਵਜੋਂ ਪੇਸ਼ ਕਰ ਜਾਂਦੇ ਹਨ। ਹੁਣ ਪ੍ਰਸ਼ਨ ਉਠਦਾ ਹੈ ਕਿ ਕੀ ਅਜਿਹੇ ਲੋਕ ਮਾੜੇ ਕੰਮਾਂ ਦੇ ਫਲ ਦੇ ਡਰ ਕਾਰਨ ਹੀ ਦੋਹਰੀ ਜ਼ਿੰਦਗੀ ਜਿਉਂਦੇ ਹਨ? ਨਹੀਂ ਜੇਕਰ ਉਹ ਚੰਗਾ ਕੰਮ ਕਰਦੇ ਹਨ ਤਾਂ ਉਹ ਸਮਾਜਿਕ ਮਾਪ-ਦੰਡਾਂ ਤੇ ਪੂਰਾ ਉਤਰਨ ਲਈ ਹੀ ਅਜਿਹਾ ਕਰਦੇ ਹਨ ਨਾ ਕਿ ਕਰਮਾਂ ਦੇ ਫਲ ਕਰਕੇ।

ਅਸੀਂ 'ਤਰਕਸ਼ੀਲ' ਦੇ ਅਗਲੇ ਅੰਕ ਵਿਚ ਪਾਠਕਾਂ ਦੇ ਅਜਿਹੇ ਸ਼ੰਕਿਆਂ ਨੂੰ ਨਵਿਰਤ ਕਰਨ ਲਈ ਸ਼ੰਕਾ-ਨਵਿਰਤੀ ਕਾਲਮ ਸ਼ੁਰੂ ਕਰ ਰਹੇ ਹਾਂ। ਸਾਨੂੰ ਆਸ ਹੈ ਕਿ ਆਪਣੇ ਮਨਾਂ ਵਿਚ ਉਭਰ ਰਹੇ ਅਜਿਹੇ ਸ਼ੰਕਿਆਂ ਨੂੰ ਪਾਠਕ 'ਤਰਕਸ਼ੀਲ' ਅਦਾਰੇ ਨੂੰ ਭੇਜਣਗੇ ਤੇ ਸੁਸਾਇਟੀ ਦੀ ਸਮਝ ਅਨੁਸਾਰ ਇਨ੍ਹਾਂ ਸ਼ੰਕਿਆਂ ਨੂੰ ਨਵਿਰਤ ਕੀਤਾ ਜਾਵੇਗਾ।

ਚਰਨਜੀਤ ਚੰਨੀ



# ਜਦੋਂ ਭੂਤ ਤਰਕਸ਼ੀਲ ਬਣਿਆ

ਗੁਰਚਰਨ ਸਿੰਘ 'ਖੇਮੋਆਣਾ'
ਪ੍ਰਧਾਨ ਰੈ: ਸ: ਪੰਜਾਬ

ਰੈਸ਼ਨਲਿਸਟ ਸੁਸਾਇਟੀ ਪੰਜਾਬ ਵਲੋਂ, ਪਿੰਡ ਬਾਲਿਆਂ ਵਾਲੀ ਵਿਖੇ ਇਕ ਕੇਸ ਹੱਲ ਕੀਤਾ ਗਿਆ ਸੀ। ਉਸੇ ਤੋਂ ਪ੍ਰਭਾਵਿਤ ਹੋ ਕੇ ਬਠਿੰਡਾ ਦੇ ਸ੍ਰੀ ਜੁਗਲ ਕਿਸ਼ੋਰ ਨੇ ਸੁਸਾਇਟੀ ਕੋਲ ਪਹੁੰਚ ਕੀਤੀ। ਸੋ ਸੁਸਾਇਟੀ ਦੇ ਚਾਰ ਮੈਂਬਰ, ਉਹਨਾਂ ਦੇ ਘਰ ਵਿੱਚ ਵਾਪਰ ਰਹੀਆਂ ਘਟਨਾਵਾਂ ਦੀ ਜਾਂਚ ਕਰਨ ਲਈ ਮਿਤੀ 10-11-1985 ਨੂੰ ਸਵੇਰੇ ਉਹਨਾਂ ਦੇ ਘਰ ਗਏ।

ਸ੍ਰੀ ਜੁਗਲ ਕਿਸ਼ੋਰ ਦੇ ਘਰ ਵਿਚ ਪਿਛਲੇ ਇਕ ਸਾਲ ਤੋਂ ਗੈਰ-ਕੁਦਰਤੀ ਘਟਨਾਵਾਂ ਵਾਪਰ ਰਹੀਆਂ ਸਨ। ਟਰੰਕ ਜਾਂ ਅਲਮਾਰੀ ਵਿਚ ਪਏ ਕੱਪੜੇ ਫਟ ਜਾਂਦੇ। ਕਈ ਵਾਰ ਤਣੀ ਤੇ ਸੁੱਕਣ ਲਈ ਪਾਏ ਹੋਏ ਕੱਪੜੇ ਵੀ ਫਟ ਜਾਂਦੇ। ਤਾਲਾ ਲੱਗੇ ਟਰੰਕ 'ਚੋਂ ਪੈਸੇ ਗਾਇਬ ਹੋ ਜਾਂਦੇ। ਸੋਨੇ ਦੇ ਗਹਿਣੇ ਤੇ ਬੱਚਿਆਂ ਦੇ ਬੂਟ ਗਾਇਬ ਹੋ ਗਏ। ਬੱਚੇ ਅਕਸਰ ਬਿਮਾਰ ਹੋ ਜਾਂਦੇ। ਕਾਰੋਬਾਰ ਘਾਟੇ ਵਿਚ ਜਾਣ ਲੱਗਾ। ਘਰ ਦੀ ਬਣੀ ਬਣਾਈ ਸ਼ਾਖ ਸਮਾਜ 'ਚ ਵਿਗੜਨ ਲੱਗੀ। ਪਰਿਵਾਰ ਦੇ ਸਾਰੇ ਮੈਂਬਰਾਂ ਦੀ ਹਾਲਤ ਅਰਧ-ਪਾਗਲਾਂ ਵਾਂਗ ਹੋ ਗਈ।

ਇਸ ਘਰ ਵਿਚ ਜੁਗਲ ਕਿਸ਼ੋਰ ਤੇ ਉਹਨਾਂ ਦਾ ਭਰਾ ਪਿਆਰੇ ਲਾਲ ਰਹਿੰਦੇ ਸਨ। ਜੁਗਲ ਕਿਸ਼ੋਰ ਦੀ ਪਤਨੀ ਦਾ ਨਾਂ ਕਾਂਤਾ ਸੀ। ਉਹਨਾਂ ਦੇ ਚਾਰ ਬੱਚੇ ਸਨ। ਪਿਆਰੇ ਲਾਲ ਦੇ ਪਰਿਵਾਰ ਵਿਚ ਉਸ ਦੀ ਪਤਨੀ ਅਤੇ ਇਕ ਬੱਚਾ ($2\frac{1}{2}$ ਸਾਲ) ਸ਼ਾਮਲ ਸਨ।

ਘਰ ਦੇ ਮੈਂਬਰਾਂ ਨੂੰ ਵਾਰੀ ਵਾਰੀ ਬੁਲਾ ਕੇ ਪੁੱਛ ਪੜਤਾਲ ਕੀਤੀ ਗਈ। ਸਭ ਤੋਂ ਪਹਿਲਾਂ ਜੁਗਲ ਕਿਸ਼ੋਰ ਤੋਂ ਪੁੱਛਿਆ ਗਿਆ। ਉਸ ਨੇ ਦੱਸਿਆ ਕਿ ਇਕ ਸਾਲ ਹੋਇਆ, ਉਸਦੀ ਪਤਨੀ ਦੇ ਕੱਪੜਿਆਂ ਦੀਆਂ ਸਿਉਣਾਂ ਉਧੜਨ ਲੱਗੀਆਂ ਤੇ ਫੇਰ ਕੱਪੜੇ ਫਟਣ ਲੱਗੇ। ਉਸ ਦੀਆਂ ਆਪਣੀਆਂ ਕਮੀਜ਼ਾਂ ਵੀ ਫਟ ਗਈਆਂ। ਉਸ ਦੀ ਘਰ ਵਾਲੀ ਦਾ ਗਲਾ ਰੁਕ ਜਾਂਦਾ ਤੇ ਉਹ ਕਹਿੰਦੀ "ਕੋਈ ਚੀਜ਼ ਅਲਮਾਰੀ ਵਿਚ ਵੜੀ ਹੈ ਤੇ ਉਸਨੇ ਕੋਈ ਕੱਪੜਾ ਪਾੜ ਦਿੱਤਾ ਹੈ।" ਕਦੇ ਉਹ ਕਹਿੰਦੀ - ਟਰੰਕ (ਜਾਂ ਅਲਮਾਰੀ) ਵਿੱਚੋਂ ਪੈਸੇ ਗਾਇਬ ਹੋ ਚੁੱਕੇ ਹਨ।" ਤੇ ਸਚਮੁੱਚ ਪੈਸੇ ਗਾਇਬ ਹੁੰਦੇ। ਇਕ ਵਾਰ ਉਸਦਾ ਆਪਣਾ ਕਾਂਟਾ ਵੀ ਹੋਰ ਗਹਿਣਿਆਂ ਦੇ ਨਾਲ ਗਾਇਬ ਹੋ ਗਿਆ। ਇਹਨਾਂ ਘਟਨਾਵਾਂ ਦੌਰਾਨ ਟਰੰਕ ਅਤੇ ਅਲਮਾਰੀ ਦੀਆਂ ਚਾਬੀਆਂ ਉਸ ਦੀ ਪਤਨੀ ਕੋਲ ਹੀ ਹੁੰਦੀਆਂ ਸਨ। ਇਹਨਾਂ ਖਤਰਨਾਕ ਘਟਨਾਵਾਂ ਤੋਂ ਡਰ ਕੇ ਜੁਗਲ ਕਿਸ਼ੋਰ ਨੇ ਸਾਰੇ ਗਹਿਣੇ ਕਿਸੇ ਰਿਸ਼ਤੇਦਾਰ ਕੋਲ ਰੱਖ ਦਿੱਤੇ।

ਜੁਗਲ ਕਿਸ਼ੋਰ ਦੇ ਛੋਟੇ ਭਰਾ ਪਿਆਰੇ ਲਾਲ ਨੇ ਦੱਸਿਆ ਕਿ ਉਸ ਦਾ ਵਿਆਹ ਅੱਜ ਤੋਂ 3 ਸਾਲ ਪਹਿਲਾਂ ਹੋਇਆ। 7-8 ਮਹੀਨੇ ਪਹਿਲਾਂ ਉਹਨਾਂ ਦੀ ਅਲਮਾਰੀ ਵਿਚ ਰੱਖੇ ਪੈਸਿਆਂ ਚੋਂ 300 ਰੁ: ਘਟ ਗਿਆ। ਫਿਰ 100 ਰੁਪਿਆ ਘਟ ਗਿਆ। ਭਰਾ ਤੇ ਭਰਜਾਈ ਦੇ ਕੱਪੜੇ ਫਟ ਜਾਂਦੇ। ਪਤਾ ਨਹੀਂ ਕੌਣ ਫਾੜ ਦਿੰਦਾ ਸੀ? ਭਰਜਾਈ ਨੂੰ ਸ਼ੱਕ ਹੋ ਜਾਂਦਾ ਕਿ ਕੋਈ 'ਹਵਾ' ਅੰਦਰ ਗਈ ਹੈ ਤੇ ਕੱਪੜੇ ਫਟ ਚੁੱਕੇ ਹਨ। ਉਹ ਭੱਜ ਕੇ ਆਪਣੇ ਸੂਟ ਦੇਖਦੀ ਤਾਂ ਉਹ ਕੈਂਚੀ ਨਾਲ ਕੱਟੇ ਹੋਏ ਮਿਲਦੇ। ਭਾਬੀ ਦੇ ਘੱਟੋ ਘੱਟ 25 ਸੂਟ ਅਤੇ ਭਰਾ ਦੀਆਂ ਚਾਰ ਕਮੀਜ਼ਾਂ ਫਟ ਚੁੱਕੀਆਂ ਸਨ। ਇਹਨਾਂ ਦੀ ਕੀਮਤ ਲਗਭਗ 5000 ਰੁਪਏ ਬਣਦੀ ਹੈ। ਵੱਖ ਵੱਖ ਸਿਆਣਿਆਂ ਤੋਂ ਇਲਾਜ ਕਰਵਾਉਣ ਤੇ 3000 ਰੁਪਿਆ ਲੱਗ ਗਿਆ। ਦਸ ਕੁ ਦਿਨ ਹੋ ਗਏ, ਇਕ ਕਾਂਟਾ ਵੀ ਗੁੰਮ ਹੋ ਗਿਆ ਸੀ। ਘਰ ਵਿਚ ਕਦੇ ਕੋਈ ਲੜਾਈ ਝਗੜਾ ਨਹੀਂ ਹੋਇਆ।

ਪਿਆਰੇ ਲਾਲ ਦੀ ਪਤਨੀ (ਸੁਨੀਤਾ) ਨੇ ਦੱਸਿਆ ਕਿ ਟਰੰਕ ਜਾਂ ਅਲਮਾਰੀ 'ਚ ਬੰਦ ਕੱਪੜੇ ਵੀ ਫਟ ਜਾਂਦੇ ਸਨ। ਤਣੀ ਤੇ ਪਾਏ ਹੋਏ ਕੱਪੜੇ ਵੀ ਫਟ ਜਾਂਦੇ ਸਨ। ਤਣੀ ਤੇ ਪਾਏ ਕੱਪੜੇ ਵੀ ਫਟੇ ਹੋਏ ਦੇਖ ਗਏ। ਇਨ੍ਹ,

ਦੇ ਫਟਣ ਦਾ ਪਤਾ ਭੈਣ ਜੀ ਨੂੰ ਹੀ ਲੱਗਦਾ ਸੀ। ਸੁਨੀਤਾ ਨੇ ਉਸ ਨੂੰ ਚਾਰ ਪੰਜ ਸੂਟ ਦਿੱਤੇ ਸਨ ਕਿਉਂਕਿ ਉਸ ਕੋਲ ਪਾਉਣ ਨੂੰ ਕੋਈ ਕੱਪੜਾ ਨਹੀਂ ਸੀ ਰਹਿ ਗਿਆ। ਉਹ ਸੂਟ ਵੀ ਫਟ ਗਏ। ਸੁਨੀਤਾ ਤੋਂ ਪਤਾ ਲੱਗਾ ਕਿ ਕੋਈ 'ਅਗਿਆਤ ਸ਼ੈ' ਕਾਂਤਾ ਦਾ ਗਲਾ ਜਿਹਾ ਘੁੱਟ ਦਿੰਦੀ ਸੀ। ਪਿਛਲੇ 5.6 ਮਹੀਨਿਆਂ ਤੋਂ ਉਹ ਆਪਣੇ ਘਰ ਵਾਲੇ ਤੋਂ ਘਬਰਾਉਂਦੀ ਸੀ। ਉਹਨਾਂ ਦਾ ਲੜਕਾ ਬਿਮਾਰ ਹੋ ਗਿਆ ਇੱਥੋਂ ਤੱਕ ਕਿ ਉਸ ਨੂੰ ਆਕਸੀਜਨ ਦੇਣੀ ਪਈ। ਇਹ ਕੁੱਝ ਘਰ ਵਿਚ ਕਿਸੇ 'ਮਾੜੀ ਰੂਹ' ਦੇ ਪ੍ਰਵੇਸ਼ ਕਾਰਨ ਹੀ ਵਾਪਰਦਾ ਹੈ।

ਜੁਗਲ ਕਿਸ਼ੋਰ ਦੇ ਛੋਟੇ ਲੜਕੇ (ਬਿੱਟੂ) ਨੇ ਵੀ ਇਹ ਦਸਿਆ ਕਿ ਉਸ ਦੀ ਬੀਬੀ ਦੇ ਕੱਪੜੇ ਪਾਟ ਜਾਂਦੇ ਸੀ। ਕਾਂਤਾ ਤੋਂ ਜਦ ਪੁੱਛਿਆ ਗਿਆ ਤਾਂ ਉਸ ਨੇ ਖੁਦ ਆਪਣੇ ਕੱਪੜੇ ਫਟਣ, ਗਲਾ ਰੁਕ ਜਾਣ ਅਤੇ ਕਾਂਟਾ ਗੁੰਮ ਹੋਣ ਦੀਆਂ ਘਟਨਾਵਾਂ ਦੀ ਪੁਸ਼ਟੀ ਕੀਤੀ। ਗੱਲਾਂ ਬਾਤਾਂ ਦੌਰਾਨ ਇਹ ਵੀ ਪਤਾ ਲਗਾ ਕਿ ਉਹ ਚੇਲਿਆਂ ਜਾਂ ਸਿਆਣਿਆਂ ਕੋਲ ਜਾਣ ਤੋਂ ਘਬਰਾਉਂਦੀ ਸੀ ਤੇ ਖੇਡਦੀ ਵੀ ਰਹੀ ਸੀ।

## ਇਲਾਜ :

ਘਰ ਵਾਲਿਆਂ ਨੇ ਸੰਤਾਂ, ਸਿਆਣਿਆਂ ਕੋਲੋਂ ਇਲਾਜ ਕਰਵਾਉਣ ਵਿਚ ਕਈ ਕਸਰ ਨਹੀਂ ਛੱਡੀ। ਪਿੰਡ ਚੱਠਵਾਲਾ ਵਿਖੇ ਬੂਟਾ ਨਾਂ ਦੇ ਚੇਲੇ ਤੋਂ ਇਲਾਜ ਕਰਵਾਇਆ ਗਿਆ। ਉਸ ਨੇ ਕਾਂਤਾ ਨੂੰ ਖੇਡਣੋਂ ਹਟਾ ਦਿੱਤਾ। ਉਸ ਨੇ ਦਸਿਆ ਕਿ 'ਮਲੇਰਕੋਟਲੇ ਵਾਲੇ ਬਾਬੇ ਤੇ ਉਹਨਾਂ ਦੇ ਬਜੁਰਗਾਂ ਦੀ ਕਸਰ ਹੈ। ਕੜਾਹੀ ਕਰ ਦਿਓ ਤੇ ਕੁੱਤਿਆਂ ਨੂੰ ਰੋਟੀ ਪਾ ਦਿਆ ਕਰੋ।' ਸੋ ਘਰ ਵਿਚ ਬਾਬੇ ਦਾ ਦੀਵਾਨ ਕਰਵਾਇਆ ਗਿਆ। ਇਸ ਤੇ 1000 ਰੁਪਿਆ ਖਰਚ ਹੋ ਗਿਆ ਉਸ ਦੇ ਪੀਰਖਾਨੇ ਵਿਚ 400 ਰੁਪਏ ਦੀਆਂ ਦੋ ਦਰੀਆਂ ਵੀ ਚੜ੍ਹਾਈਆਂ ਗਈਆਂ। ਪਰ ਕੋਈ ਅਸਰ ਨਾ ਹੋਇਆ। ਘਟਨਾਵਾਂ ਵਧਦੀਆਂ ਗਈਆਂ। ਫਿਰ ਪਿੰਡ ਜੋਗਾ ਨੰਦ ਦੇ ਇਕ ਅੰਨੇ ਕੋਲੋਂ ਪੁੱਛ ਲਈ ਗਈ। ਉਸ ਨੇ ਦਸਿਆ ਕਿ ਘਰ ਵਿਚ ਕਾਲੇ ਇਲਮ ਦੀ ਸਿੱਟ ਸੁੱਟੀ ਗਈ ਹੈ ਮੇਰੇ ਵੱਸ ਦੀ ਗੱਲ ਨਹੀਂ, ਕਿਤੋਂ ਹੋਰ ਇਲਾਜ ਕਰਵਾਓ।' ਫੇਰ ਤਿਉਣਾ ਪਿੰਡ ਵਿਚ ਇਕ ਪੰਡਤਾਣੀ ਕੋਲੋਂ ਪੁੱਛਿਆ ਲਈ। ਉਸ ਨੇ ਵੀ 'ਕਾਲੇ ਇਲਮ ਦੀ ਸਿੱਟ' ਦੀ ਗੱਲ ਕਹੀ। ਇਸੇ ਤਰ੍ਹਾਂ ਬਠਿੰਡਾ ਦੇ ਇੱਕ ਸਿਆਣੇ ਪਿਰਥੀ ਚੰਦ ਨੇ ਉਹਨਾਂ ਨੂੰ ਬਜ਼ੁਰਗਾਂ ਦੀ ਕਸਰ' ਦੱਸੀ ਤੇ ਹਜ਼ਰਾਇਤ ਕਢਾਉਣ ਦੀ ਸਲਾਹ ਦਿੱਤੀ। ਪਰ ਉਹਨਾਂ ਹਜ਼ਰਾਇਤ ਨਾ ਕਢਵਾਈ। ਘਟਨਾਵਾਂ ਵਧਦੀਆਂ ਗਈਆਂ। ਰੋੜਾਂ ਵਾਲੇ ਕਿਸੇ ਸਿਆਣੇ ਨੇ ਦਸਿਆ ਕਿ ਤੁਹਾਨੂੰ ਕਿਸੇ ਤੇ ਇਕ ਬੁੜ੍ਹੀ ਦੀ ਕਸਰ ਹੈ। ਉਸ ਨੇ ਤਵੀਤ ਵੀ ਦਿੱਤੇ। ਜੁਗਲ ਕਿਸ਼ੋਰ ਨੇ ਉਸ ਸਿਆਣੇ ਅੱਗੇ ਪੰਜ ਰੁਪਏ ਅਤੇ ਉਸ ਦੀ ਘਰ ਵਾਲੀ ਨੇ ਦਸ ਰੁਪਏ ਦਾ ਮੱਥਾ ਟੇਕਿਆ। ਇਸ ਨਾਲ ਵੀ ਕੋਈ ਫਰਕ ਨਾ ਪਿਆ।

ਸੁਸਾਇਟੀ ਦੇ ਮੈਂਬਰ ਨੂੰ ਇਹਨਾਂ ਘਟਨਾਵਾਂ ਲਈ ਜੁੰਮੇਵਾਰ ਵਿਅਕਤੀ ਲੱਭਣ ਵਿੱਚ ਕੋਈ ਮੁਸ਼ਕਲ ਪੇਸ਼ ਨਹੀਂ ਆਈ। ਉਸ ਨੂੰ ਬੁਲਾਇਆ ਗਿਆ। ਕੁਝ ਸੁਆਲ ਪੁੱਛਣ ਤੋਂ ਬਾਅਦ ਉਸ ਨੂੰ 'ਸੰਮੋਹਕ ਨੀਂਦ ਵਿਚ ਲਿਆਂਦਾ ਗਿਆ। ਗੁੰਮ ਹੋਏ ਕਾਂਟੇ ਬਾਰੇ ਉਹ ਸਿਰਫ ਇਹਨਾਂ ਹੀ ਦੱਸ ਸਕੀ ਕਿ ਕਾਂਟਾ ਘਰ ਵਿਚ ਹੀ ਕਿਧਰੇ ਹੈ' ਥਾਂ ਬਾਰੇ ਕੁੱਝ ਨਹੀਂ ਦੱਸਿਆ। ਉਸ ਤੋਂ ਵਾਇਦਾ ਲਿਆ ਗਿਆ ਕਿ ਭਵਿਖ ਵਿੱਚ ਉਹ ਅਜਿਹੀਆਂ ਘਟਨਾਵਾਂ ਨਹੀਂ ਕਰੇਗੀ।

ਘਰ ਦੇ ਸਾਰੇ ਮੈਂਬਰਾਂ ਨੂੰ ਬੁਲਾ ਕੇ ਦਸਿਆ ਗਿਆ ਕਿ ਭਵਿਖ ਵਿਚ ਉਹਨਾਂ ਦੇ ਘਰ ਅਜਿਹੀ ਘਟਨਾ ਨਹੀਂ ਵਾਪਰੇਗੀ। ਪਰਿਵਾਰ ਦਾ ਮਾਹੌਲ ਪਹਿਲਾਂ ਵਾਂਗ ਖੁਸ਼ਗਵਾਰ ਹੋ ਜਾਵੇਗਾ। ਇਹ ਵਿਸ਼ਵਾਸ ਦਿਵਾ ਕੇ ਉਹਨਾਂ ਦੇ ਤਵੀਤ ਲੁਹਾ ਦਿੱਤੇ ਗਏ। ਜੁਗਲ ਕਿਸ਼ੋਰ ਨੇ ਦੱਸਿਆ ਕਿ ਉਹ ਭੂਤਾਂ-ਪ੍ਰੇਤਾਂ ਵਿਚ ਪਹਿਲਾਂ ਵਿਸ਼ਵਾਸ ਨਹੀਂ ਕਰਦੇ ਸਨ ਪ੍ਰੰਤੂ ਉਪਰੋਕਤ ਘਟਨਾਵਾਂ ਵਾਪਰਨ ਸਦਕਾ ਉਹਨਾਂ ਦਾ ਇਹ ਵਿਸ਼ਵਾਸ ਬੱਝ ਚੱਲਿਆ ਸੀ। ਫਿਰ ਉਹਨਾਂ ਨੂੰ ਡਾ: ਕਾਵੂਰ ਦੀਆਂ ਦੋਨੋਂ ਕਿਤਾਬਾਂ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਦੇਵ ਦੈਂਤ ਤੇ ਰੂਹਾਂ' ਪੜ੍ਹਨ ਲਈ ਦਿੱਤੀਆਂ ਗਈਆਂ।

ਲਗਭਗ ਇਕ ਹਫਤੇ ਬਾਅਦ ਅਸੀਂ ਫਿਰ ਉਹਨਾਂ ਦੇ ਘਰ ਸੁੱਖ ਸ਼ਾਂਦ ਪੁੱਛਣ ਲਈ ਗਏ। ਸਾਨੂੰ ਇਹ ਜਾਣ

(ਬਾਕੀ ਸਫਾ 30 ਤੇ)



# ਅੱਗ ਲੱਗਣ ਅਤੇ ਰੋੜੇ ਡਿੱਗਣ ਦੀਆਂ ਇਕੱਠੀਆਂ ਘਟਨਾਵਾਂ

ਗੁਰਚਰਨ ਖੇਮੋਆਣਾ
ਪ੍ਰਧਾਨ ਰੈ. ਸੋ: ਪੰਜਾਬ

23-2-86 ਨੂੰ ਮੈਂ ਬਠਿੰਡੇ ਦੇ ਪੁਰਾਣੇ ਬੱਸ ਅੱਡੇ ਤੇ ਉੱਤਰਿਆ ਹੀ ਸੀ ਕਿ ਮੈਨੂੰ ਭੁਪਿੰਦਰ ਸਿੰਘ ਮਿਲ ਪਿਆ ਉਸ ਨੇ ਦੱਸਿਆ ਕਿ ਡੱਬਵਾਲੀ ਨੇੜੇ ਇਕ ਪਿੰਡ ਵਿਚ ਪਿਛਲੇ ਕਈ ਦਿਨਾਂ ਤੋਂ ਅੱਗ ਲੱਗਣ ਦੀਆਂ ਘਟਨਾਵਾਂ ਵਾਪਰ ਰਹੀਆਂ ਹਨ। ਅਸੀਂ ਇਸ ਕੇਸ ਦੀ ਪੜਤਾਲ ਕਰਨ ਦਾ ਫੈਸਲਾ ਕੀਤਾ ਅਤੇ ਬਠਿੰਡਾ ਯੂਨਿਟ ਦੇ ਮੈਂਬਰ ਨਰਦੇਵ ਸਿੰਘ ਨੂੰ ਨਾਲ ਲੈ ਕੇ ਪੰਜ ਜਾਣੇ ਡੱਬਵਾਲੀ ਨੂੰ ਚੱਲ ਪਏ। ਡੱਬਵਾਲੀ ਤੋਂ ਅੱਗੇ ਲਗਭਗ 10-12 ਕਿਲੋਮੀਟਰ ਦਾ ਫਾਸਲਾ ਜੀਪ ਰਾਹੀਂ ਤਹਿ ਕਰਕੇ ਪਿੰਡ ਪਹੁੰਚ ਗਏ।

## ਘਰ ਦਾ ਵਾਤਾਵਰਨ :

ਜਿਹਨਾਂ ਘਰਾਂ ਵਿਚ ਘਟਨਾਵਾਂ ਵਾਪਰਦੀਆਂ ਸਨ ਉਹਨਾਂ ਵਿਚਕਾਰ ਇਕ ਸਾਂਝੀ ਕੰਧ ਸੀ, ਜੋ ਕਿ ਸੱਤ ਫੁੱਟ ਉੱਚੀ ਸੀ। ਦੋਵਾਂ ਘਰਾਂ ਦੇ ਦਰਵਾਜੇ ਪੱਛਮ ਵੱਲ ਖੁਲ੍ਹਦੇ ਸਨ। ਇਕ ਘਰ ਵਿਚ ਬਲਵੰਤ ਸਿੰਘ ਅਤੇ ਉਸ ਦੀ ਪਤਨੀ ਜਸਪਾਲ ਕੌਰ ਆਪਣੇ ਦੋ ਬੱਚਿਆਂ ਸਮੇਤ ਰਹਿੰਦੇ ਸਨ। ਬੱਚਿਆਂ ਦੀ ਉਮਰ ਕ੍ਰਮਵਾਰ 6 ਸਾਲ ਤੇ 3 ਸਾਲ ਸੀ ਦੂਸਰੇ ਘਰ ਵਿਚ ਗੁਰਮੇਲ ਸਿੰਘ (ਉਮਰ 70 ਸਾਲ) ਉਸਦਾ ਲੜਕਾ ਜਸਵੰਤ ਸਿੰਘ ਤੇ ਉਸਦੀ ਪਤਨੀ ਨਸੀਬ ਕੌਰ ਰਹਿੰਦੇ ਸਨ।

## ਘਟਨਾਵਾਂ :

ਦੋਹਾਂ ਘਰਾਂ ਦੇ ਮੈਂਬਰਾਂ ਤੋਂ ਪੁੱਛ ਪੜਤਾਲ ਕੀਤੀ ਗਈ ਤੇ ਹੇਠ ਲਿਖਿਆ ਵੇਰਵਾ ਮਿਲਿਆ :—

ਦੋ ਮਹੀਨੇ ਹੋਏ ਬਲਵੰਤ ਸਿੰਘ ਦੇ ਘਰ ਉਸ ਦੇ ਦਰਵਾਜੇ ਨੂੰ ਜਿਥੇ ਉਹ ਸੌਂਦੇ ਸਨ ਰਾਤ ਦੇ 10 ਵਜੇ ਧੱਕਾ ਵੱਜਿਆ। ਉਸ ਤੋਂ ਕੁੱਝ ਚਿਰ ਬਾਅਦ ਇਕ ਦੀਵਾ ਅੰਦਰ ਆ ਡਿੱਗਿਆ। ਇਹ ਦੀਵਾ ਇਕ ਮੋਰੀ ਰਾਹੀਂ ਅੰਦਰ ਆਇਆ ਸੀ। ਫਿਰ ਇਕ ਮਾਨਮੀਂ (ਪਸ਼ੂਆਂ ਦੇ ਗਲ ਵਿਚ ਪਾਉਣ ਵਾਲਾ ਲਕੜ ਦਾ ਤਵੀਤ) ਅੰਦਰ ਆ ਡਿਗੀ। ਇਸ ਦੇ ਬਾਅਦ ਜਸਵੰਤ ਸਿੰਘ ਦੇ ਘਰ ਇੱਟਾਂ ਰੋੜੇ ਡਿਗਣੇ ਸ਼ੁਰੂ ਹੋ ਗਏ। ਇਕ ਵਾਰ ਇਕ ਬੋਤਲ ਵੀ ਆ ਡਿਗੀ, ਜੋ ਕਿ ਘਰ ਦੇ ਉੱਪਰਲੇ ਕਿਨਾਰੇ ਵਿਚ ਵੱਜ ਕੇ ਟੁਕੜੇ 2 ਹੋ ਗਈ। ਘਰ ਦਿਆਂ ਨੇ ਦੱਸਿਆ ਕਿ ਇਕ ਕੋਰੀ ਕੁੱਜੀ, ਦੀਵਾ, ਲਾਲ ਧਾਗਾ ਅਤੇ ਸਰ੍ਹੋਂ ਆਦਿ ਚੀਜ਼ਾਂ ਭੀ ਵੱਖ ਵੱਖ ਸਮਿਆਂ ਤੇ ਡਿੱਗਦੀਆਂ ਰਹੀਆਂ ਹਨ। ਬਲਵੰਤ ਸਿੰਘ ਨੇ ਦੱਸਿਆ ਕਿ ਇਕ ਦਿਨ ਚੁਬਾਰੇ ਵਿਚ ਪਾਥੀਆਂ ਅਤੇ ਰੋੜੇ ਭੀ ਵੱਜੇ। ਉਸ ਦਿਨ ਉਹ ਬੰਦੂਕਾਂ ਲੈ ਕੇ ਚੁਬਾਰੇ 'ਚ ਬੈਠੇ ਰਹੇ, ਪਰ 'ਭੂਤ' ਬੰਦੂਕਾਂ ਤੋਂ ਵੀ ਨਾਂ ਡਰਿਆ। ਉਹਨਾਂ ਦੇ ਘਰ ਅੱਗ ਲਗਦੀ ਨੂੰ ਚਾਰ ਦਿਨ ਹੋ ਗਏ। ਉਹਨਾਂ ਦੇ ਸੀਰੀ ਵੀ ਉਸ ਦਿਨ ਤੋਂ ਘਰ ਵਿਚ ਹੀ, ਤੂੜੀ ਵਾਲੇ ਕੋਠੇ ਵਿਚ ਸੌਂ ਜਾਂਦੇ ਸਨ, ਪਰ ਇਕ ਦਿਨ ਜਦੋਂ ਉਹਨਾਂ ਦੀਆਂ ਜੁੱਲੀਆਂ ਨੂੰ ਵੀ ਅੱਗ ਲੱਗ ਗਈ ਤਾਂ ਉਹ ਆਪਣੇ ਮੰਜੇ ਚੁੱਕ ਕੇ ਘਰਾਂ ਨੂੰ ਦੌੜ ਗਏ।

## ਇਲਾਜ :

ਇਕ ਸੰਤ ਨੂੰ ਬੁਲਾਇਆ ਗਿਆ। ਉਸ ਨੇ ਇਕ ਪਉਆ ਮੰਗਵਾਇਆ, ਜੋ ਕਿ ਛੱਪੜ ਵਿਚ ਤਾਰ ਦਿਤਾ ਗਿਆ। ਸੰਤ ਨੇ ਜੋਤ ਜਗਾਈ ਅਤੇ ਧੂਫ ਬੱਤੀ ਕੀਤੀ। ਫਿਰ ਉਸਨੇ ਘਰਦਿਆਂ ਨੂੰ ਇਕ ਦੇਵਤਾ ਦੀ ਫੋਟੋ ਅੱਗੇ ਦੀਵਾ ਲਾਉਣ ਅਤੇ ਧੂਫ ਬੱਤੀ ਕਰਨ ਲਈ ਕਿਹਾ। ਇਹ ਕਹਿ ਕੇ ਉਹ ਚਲਾ ਗਿਆ। ਅੱਗ ਫੇਰ ਵੀ ਲੱਗਦੀ ਰਹੀ: ਇਥੋਂ ਤਕ ਕਿ 'ਭੂਤ' ਦੀ ਅੱਗ ਨੇ ਦੇਵਤਾ ਦੀ ਫੋਟੋ ਨੂੰ ਵੀ ਸਾੜ ਦਿੱਤਾ। ਫਿਰ ਭਾਗੀਬਾਂਦਰ ਪਿੰਡ ਤੋਂ ਵਡਭਾਗ ਸਿੰਘ ਦੇ ਚੇਲੇ ਵੀ ਲਿਆਂਦੇ ਗਏ। ਉਹ ਵੀ 600 ਰੁ: ਲੈ ਕੇ ਤੁਰਦੇ ਬਣੇ। ਘਟਨਾਵਾਂ ਫਿਰ ਵੀ ਵਾਪਰਦੀਆਂ ਰਹੀਆਂ। ਕਿਉਂਕਿ

ਚੇਲੇ ਅਸਫਲ ਰਹੇ ਸਨ, ਇਸ ਲਈ ਉਹਨਾਂ ਪਾਸੋਂ ਅੱਧੇ ਪੈਸੇ ਮੁੜਵਾ ਲਏ ਗਏ ਤੇ ਬਾਕੀ 300 ਰੁ: ਦਾ ਹਿਸਾਬ ਉਹਨਾਂ ਵੱਲ ਅਜੇ ਤੱਕ ਬਾਕੀ ਹੈ ।

## ਸਿੱਟਾ

ਰੋੜੇ ਅਕਸਰ ਬਲਵੰਤ ਸਿੰਘ ਦੇ ਘਰ ਵੱਲੋਂ ਆਉਂਦੇ ਸਨ ਤੇ ਜਸਵੰਤ ਸਿੰਘ ਦੀ ਕੰਧ ਨਾਲ ਜਾ ਵੱਜਦੇ ਸਨ। ਅੱਗ ਇਕ ਵਾਰ ਉਦੋਂ ਵੀ ਲੱਗ ਗਈ ਸੀ, ਜਦੋਂ ਘਰ ਵਿਚ ਇੱਕਲੀ ਜਸਪਾਲ ਕੌਰ ਹੀ ਸੀ। ਬਲਵੰਤ ਸਿੰਘ ਦੇ ਪਹਿਲਾਂ ਦੋ ਵਿਆਹ ਹੋ ਚੁੱਕੇ ਸਨ, ਜਿਹਨਾਂ ਤੋਂ ਕੋਈ ਔਲਾਦ ਨਾ ਹੋਈ ਤੇ ਉਹਨਾਂ ਨੂੰ ਛੱਡ ਦਿੱਤਾ ਗਿਆ ਸੀ। ਉਹ ਹੁਣ ਆਪਣੇ ਪੇਕੇ ਘਰ ਰਹਿੰਦੀਆਂ ਸਨ। ਹੁਣ ਉਸ ਦਾ ਵਿਆਹ ਜਸਪਾਲ ਕੌਰ ਨਾਲ ਹੋਇਆ ਸੀ। ਜਸਪਾਲ ਕੌਰ ਦੀ ਉਮਰ 20 ਸਾਲ ਅਤੇ ਬਲਵੰਤ ਸਿੰਘ ਦੀ 45 ਸਾਲ ਸੀ ਹੁਣ ਉਹਨਾਂ ਦੇ ਦੋ ਲੜਕੇ ਸਨ। ਪਰ ਕਿਉਂਕਿ ਬਲਵੰਤ ਸਿੰਘ ਉਮਰੋਂ ਕਾਫੀ ਟੱਪ ਚੁੱਕਾ ਸੀ ਤੇ ਉਂਜ ਵੀ ਅਮਲੀ ਬੰਦਾ ਸੀ। ਇਸ ਕਰਕੇ ਜਸਪਾਲ ਕੌਰ ਦੀਆਂ ਇਛਾਵਾਂ ਦੀ ਪੂਰਤੀ ਨਹੀਂ ਸੀ ਹੁੰਦੀ। ਬੇਸ਼ੱਕ ਸ਼ਨਾਖਤ ਬਾਰੇ ਸਾਡੇ ਮਨ ਵਿਚ ਕੋਈ ਸ਼ੱਕ ਨਹੀਂ ਸੀ, ਫਿਰ ਅਸੀਂ ਇਕ ਹੋਰ ਤਰੀਕਾ ਅਪਣਾਇਆ। ਜਸਵੰਤ ਸਿੰਘ ਦੇ ਵਿਹੜੇ ਵਿਚ ਜਾ ਕੇ ਉੱਚੀ ਅਵਾਜ ਵਿਚ ਲਲਕਾਰਿਆ— "ਜੇਕਰ ਕੋਈ ਭੂਤ ਹੈ ਤਾਂ ਹੁਣ ਰੋੜਾ ਮਾਰ ਕੇ ਵਿਖਾਵੇ" ਰੋੜਾ ਤਾਂ ਕੋਈ ਨਾ ਡਿੱਗਿਆ ਪਰ ਇਕ ਹੋਰ ਘਟਨਾ ਘਟੀ ਬਲਵੰਤ ਸਿੰਘ ਦੇ ਘਰ ਦੀ ਬੈਠਕ ਵਿਚ ਪਈਆਂ ਲੀਰਾਂ ਨੂੰ ਅੱਗ ਲੱਗ ਗਈ। ਅਸੀਂ ਇਕ ਦਮ ਉਥ ਪਹੁੰਚੇ। ਵੇਖਿਆ ਤਾਂ ਮਾਚਿਸ ਵੀ ਕੋਲ ਹੀ ਪਈ ਸੀ ਤੇ ਜਸਪਾਲ ਕੌਰ ਬਾਹਰ ਮੰਜੇ ਤੇ ਬੈਠੀ ਕੰਮ ਕਰ ਰਹੀ ਸੀ। ਅਸੀਂ ਪਾਣੀ ਦਾ ਜੱਗ ਮੰਗਵਾਇਆ ਤੇ ਅੱਗ ਬੁਝਾ ਦਿੱਤੀ। ਇਸ ਤੋਂ ਬਾਅਦ ਅਸੀਂ ਸੰਬੰਧਤ ਮੈਂਬਰਾ ਨੂੰ ਬੁਲਾਇਆ ਤੇ ਉਨ੍ਹਾਂ ਨੂੰ ਕੁੱਝ ਸੁਝਾਅ ਦਿੱਤੇ ਜਿਸ ਨਾਲ ਉਸ ਦੀ ਮਾਨਸਿਕ ਸਥਿਤੀ ਠੀਕ ਹੋ ਗਈ। ਹੁਣ ਤੱਕ ਉਸ ਘਰ ਵਿਚ ਕਦੇ ਕੋਈ ਅਜਿਹੀ ਘਟਨਾ ਨਹੀਂ ਵਾਪਰੀ।

ਸਾਡੇ ਦੇਸ਼ ਵਿਚ ਵਿਆਹ ਨੂੰ ਇਕ ਪਵਿੱਤਰ ਬੰਧਨ ਸਮਝਿਆ ਜਾਂਦਾ ਹੈ ਤੇ ਔਰਤ ਦੀਆਂ ਖਾਹਿਸਾਂ ਦਾ ਗਲਾ ਘੁੱਟ ਦਿਤਾ ਜਾਂਦਾ ਹੈ। ਭਾਵੇਂ ਅਸੀਂ ਵਕਤੀ ਤੌਰ ਤੇ ਉਸ ਕੇਸ ਨੂੰ ਹੱਲ ਕਰ ਦਿਤਾ ਸੀ ਪਰ ਉਹਨਾਂ ਹਾਲਤਾਂ ਨੂੰ ਬਦਲਿਆ ਨਹੀਂ ਸੀ ਜਾ ਸਕਦਾ। ਸਮਾਜ ਦੇ ਇਸ ਗਲਤ ਢਾਂਚੇ ਨੂੰ ਬਦਲ ਕੇ ਅਤੇ ਇਸ ਦੀ ਥਾਂ ਨਵੇਂ ਸਮਾਜ ਦੀ ਸਿਰਜਣਾ ਕਰਕੇ ਹੀ ਇਹਨਾਂ ਸਾਰੀਆਂ ਸਮੱਸਿਆਵਾਂ ਤੋਂ ਖਹਿੜਾ ਛੁਡਾਇਆਂ ਜਾ ਸਕਦਾ ਹੈ।

(ਸਫਾ 24 ਦੀ ਬਾਕੀ)

ਕੇ ਬੜੀ ਖੁਸ਼ੀ ਹੋਈ ਕਿ ਉਹਨਾਂ ਦੇ ਘਰ ਮੁੜ ਉਹੋ ਜਿਹੀ ਕੋਈ ਘਟਨਾ ਨਹੀਂ ਵਾਪਰੀ। ਉਹਨਾਂ ਨੇ ਬੜੇ ਸਤਿਕਾਰ ਨਾਲ ਸਾਡੀ ਖਾਤਰ ਕੀਤੀ। ਸਾਨੂੰ ਜਾਪਿਆ ਜਿਵੇਂ ਉਹਨਾਂ ਦੀਆਂ ਸਦੀਆਂ ਤੋਂ ਗੁਆਚੀਆਂ ਖੁਸ਼ੀਆਂ ਮੁੜ ਆ ਗਈਆਂ ਹੋਣ। ਤੇ ਹੁਣ ਛੇ ਮਹੀਨੇ ਬੀਤਣ ਉਪਰੰਤ ਉਨ੍ਹਾਂ ਦਾ ਵਪਾਰ ਵੀ ਠੀਕ ਚੱਲ ਰਿਹਾ ਹੈ ਤੇ ਬੱਚਿਆਂ ਦੀ ਸਿਹਤ ਵੀ ਠੀਕ ਹੈ। ਉਹਨਾਂ ਦੇ ਦੱਸਣ ਅਨੁਸਾਰ ਕਈ ਗੁੰਮ ਹੋਈਆਂ ਚੀਜ਼ਾਂ ਵੀ ਮਿਲ ਗਈਆਂ ਹਨ।

ਲਗਭਗ 13 ਕੁ ਦਿਨਾ ਬਾਅਦ ਜੁਗਲ ਕਿਸ਼ੋਰ ਦਾ ਟੈਲੀਫੋਨ ਆਇਆ। ਉਸ ਨੇ ਸਾਨੂੰ ਫਿਰ ਘਰ ਆਉਣ ਲਈ ਕਿਹਾ। ਉਹਨਾਂ ਦੇ ਘਰ ਇਕ ਹੋਰ ਘਟਨਾ ਵਾਪਰ ਗਈ ਸੀ। ਉਸ ਦੀ ਘਰ ਵਾਲੀ ਦਾ ਜੈਂਪਰ (ਸੂਟ) ਗੁਸਲਖਾਨੇ ਵਿਚੋਂ ਕਿਧਰੇ ਉੱਡ ਗਿਆ ਸੀ। ਅਸੀਂ ਕੇਸ ਦੀ ਗੰਭੀਰਤਾ ਨੂੰ ਦੇਖਦੇ ਹੋਏ ਇਕ ਦਿਨ ਫਿਰ ਪੜਤਾਲ ਲਈ ਚਲੇ ਗਏ। ਕਾਂਤਾ ਨੇ ਸਾਨੂੰ ਦਸਿਆ ਕਿ ਘਰ ਵਿਚ ਜਰੂਰ ਕੋਈ ਮਾਨਸਿਕ ਰੋਗੀ ਹੈ ਜੋ ਇਹ ਕਾਰਵਾਈ ਕਰਦਾ ਹੈ ਕਿਉਂ ਕਿ ਜਿੰਦੇ ਅੰਦਰ ਰੱਖੇ ਕੱਪੜ ਨਹੀਂ ਫਟਦੇ, ਜਿਸ ਦੀ ਚਾਬੀ ਵੀ ਉਸ ਕੋਲ ਹੀ ਹੁੰਦੀ ਹੈ। ਉਦੋਂ ਤੱਕ ਉਹ ਸਾਡੀ ਦਿਤੀ ਹੋਈ ਕਿਤਾਬ ਵੀ ਪੜ੍ਹ ਚੁੱਕੇ ਸਨ। ਸਾਡੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਜਦੋਂ ਅਸੀ ਭੂਤ ਨੂੰ ਤਰਕਸ਼ੀਲ ਬਣੇ ਹੋਏ ਦੇਖਿਆ। ਕਾਂਤਾ ਦੇ ਤਰਕਸ਼ੀਲ ਬਣਨ ਤੋਂ ਬਾਅਦ ਸੁਨੀਤਾ ਨੇ ਆਪਣੀਆਂ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ ਸਨ। ਮਤਲਬ ਕਿ 'ਭੂਤ' ਦੀ 'ਟਰਾਂਸਫਰ' ਹੋ ਚੁੱਕੀ ਸੀ। ਅਖੀਰ ਅਸੀਂ ਘਰ ਵਿਚੋਂ 'ਭੂਤ' ਦਾ ਬਿਸਤਰਾ ਗੋਲ ਕਰ ਹੀ ਦਿੱਤਾ। ਪਰਿਵਾਰ ਦੇ ਸਾਰੇ ਮੈਂਬਰਾਂ ਦੀ ਮਾਨਸਿਕ ਹਾਲਤ ਠੀਕ ਕਰ ਦਿੱਤੀ।

## ਕਾਰਨ

ਪੰਜਾਬ ਵਿਚ ਅੱਤਵਾਦੀਆਂ ਵੱਲੋਂ ਬੇਗੁਨਾਹ ਲੋਕਾਂ ਦੇ ਕਤਲ ਜਾਰੀ ਸਨ ਤੇ ਉਹਨਾਂ ਦਾ ਖਾਸ ਨਿਸ਼ਾਨਾ ਹਿੰਦੂ ਬਣ ਰਹੇ ਸਨ। ਜੁਗਲ ਕਿਸ਼ੋਰ ਨੇ ਵੀ ਇਸ ਸਮੇਂ ਦੌਰਾਨ ਬੰਦੂਕ ਦਾ ਲਾਇਸੰਸ ਬਣਵਾ ਲਿਆ ਸੀ। ਪਰ ਉਸਦੀ ਘਰਵਾਲੀ ਇਸ ਗੱਲ ਤੇ ਕਾਫੀ ਨਰਾਜ਼ ਸੀ। ਕਿਉਂਕਿ ਉਸ ਦੇ ਖਿਆਲ ਮੁਤਾਬਕ ਬੰਦੂਕ ਨਹੀਂ ਸੀ ਖਰੀਦਣੀ ਚਾਹੀਦੀ ਕਿਉਂਕਿ ਇਸ ਪਿੱਛੇ ਉਸ ਨੂੰ ਬਹੁਤ ਵੱਡੀਆਂ ਘਟਨਾਵਾਂ ਵਾਪਰਨ ਦਾ ਖਦਸ਼ਾ ਸੀ। ਬਾਅਦ ਵਿਚ ਸੁਨੀਤਾ ਵੱਲੋਂ ਜੋ ਕਾਰਵਾਈਆ ਕੀਤੀਆਂ ਗਈਆਂ ਉਹਨਾਂ ਦਾ ਕਾਰਨ ਇਹ ਸੀ ਕਿ ਉਹ ਪਰਵਾਰਿਕ ਦਾਬੇ ਤੋਂ ਛੁਟਕਾਰਾ ਪਾ ਕੇ ਆਪਣੇ ਪਤੀ ਸਮੇਤ ਅਲੱਗ ਰਹਿਣਾ ਚਾਹੁੰਦੀ ਸੀ। ਬੱਚਿਆਂ ਦੇ ਬਿਮਾਰ ਹੋਣ ਅਤੇ ਵਪਾਰ ਵਿਚ ਪਏ ਘਾਟੇ ਨੂੰ ਐਵੇਂ ਹੀ ਇਹਨਾਂ ਘਟਨਾਵਾਂ ਨਾਲ ਜੋੜ ਕੇ ਦੇਖਿਆ ਜਾ ਰਿਹਾ ਸੀ।



ਅੰਗਰੇਜ਼ੀ ਸਪਤਾਹਿਕ ਸੰਡੇ ਵਿਚ ਛਪੀ ਇਕ ਰਿਪੋਰਟ ਮੁਤਾਬਿਕ ਸਾਂਈ ਬਾਬੇ ਦੇ ਅੱਡੇ ਪਟਾਪੁਰਤੀ, (ਆਂਧਰਾ ਪ੍ਰਦੇਸ਼) ਵਿਖੇ ਸਾਂਈ ਦਾ ਸਠਵਾਂ ਜਨਮ ਦਿਨ ਧੂਮਧਾਮ ਨਾਲ ਮਨਾਇਆ ਗਿਆ। ਇਸ ਮੌਕੇ ਤੇ ਸਾਂਈ ਸੋਨੇ ਅਤੇ ਚਾਂਦੀ ਨਾਲ ਸਜਾਈ ਹੋਈ ਅਤੇ ਸੱਤ ਘੋੜਿਆਂ ਦੁਆਰਾ ਖਿਚੀ ਜਾਂਦੀ ਬੱਘੀ ਵਿਚ ਬੈਠਕੇ ਆਪਣੇ ਸ਼ਰਧਾਲੂਆਂ ਨੂੰ ਦਰਸ਼ਨ ਦੇਣ ਲਈ ਆਇਆ। ਸੰਡੇ ਦੇ ਪੱਤਰਪ੍ਰੇਰਕ ਮੁਤਾਬਿਕ ਉਥੇ ਪਹੁੰਚੇ ਹੋਏ ਸ਼ਰਧਾਲੂਆਂ ਦੇ ਸਮੂਹ ਵਿਚ ਹੋਰਨਾਂ ਤੋਂ ਇਲਾਵਾ ਬਿਹਾਰ ਦਾ ਗਵਰਨਰ ਪੀ. ਵੈਂਕਟਸੁਬਈਆ. ਪੰਜਾਬ ਦਾ ਸਾਬਕਾ ਗਵਰਨਰ ਐਸ. ਡੀ. ਸ਼ਰਮਾ, ਕਰਨਾਟਕ ਦਾ ਗਵਰਨਰ ਏ. ਐਨ. ਬੈਨਰਜੀ, ਜਸਟਿਸ ਵੀ. ਬਾਲਾਕ੍ਰਿਸ਼ਨਾਂ ਸੀਨੀਅਰ ਡਿਪਲੋਮੇਟ ਐਮ. ਕੇ. ਰਸਗੋਤਰਾ ਅਤੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦਾ ਮੈਂਬਰ ਡਾ. ਮਾਧੁਰੀ ਸ਼ਾਹ ਵੀ ਪਹੁੰਚੇ ਹੋਏ ਸਨ।

ਇਹ ਵਰਨਣਯੋਗ ਹੈ ਕਿ ਸਾਂਈ ਭਾਰਤ ਦੇ ਅਨੇਕਾਂ ਸਾਧਾਂ, ਯੋਗੀਆਂ, ਗੁਰੂਆਂ ਦੇ ਟੋਲੇ ਵਿਚੋਂ ਸਭ ਤੋਂ ਬੇਹੂਦਾ ਕਿਸਮ ਦਾ ਪਖੰਡੀ ਹੈ ਜਿਸ ਨੇ ਕਿ ਕੁਝ ਸਾਧਾਰਣ ਮਦਾਰੀਆਂ ਵਾਲੇ ਟ੍ਰਿਕ ਸਿਖੇ ਹੋਏ ਹਨ ਜਿੰਨ੍ਹਾਂ ਨੂੰ ਉਹ ਚਮਤਕਾਰਾਂ ਵਜੋਂ ਪੇਸ਼ ਕਰਕੇ ਲੋਕਾਂ ਨੂੰ ਬੁੱਧੂ ਬਣਾਉਂਦਾ/ਬਨਾਉਣ ਦੀ ਕੋਸ਼ਿਸ਼ ਕਰਦਾ ਹੈ। ਇਸੇ ਲਈ ਬਾਬੇ ਦੇ ਪਾਖੰਡਾਂ ਨੂੰ ਡਾ. ਕਾਵੂਰ ਅਤੇ ਹੋਰ ਤਰਕਸ਼ੀਲ ਵਿਅਕਤੀਆਂ ਨੇ ਅਨੇਕਾਂ ਵਾਰੀ ਲੋਕਾਂ ਵਿਚ ਨੰਗਾ ਕੀਤਾ ਹੈ ਅਤੇ ਇਹ ਸਾਈਂ ਤਰਕਸ਼ੀਲ ਲੋਕਾਂ ਦਾ ਸਾਹਮਣਾ ਕਰਨ ਤੋਂ ਲਗਾਤਾਰ ਭੱਜਦਾ ਰਿਹਾ ਹੈ। ਜਿਹੜੇ ਗਵਰਨਰ ਅਤੇ ਸਰਕਾਰ ਦੇ ਐਡੇ ਉਚ ਅਧਿਕਾਰੀ ਸਭ ਕੁਝ ਜਾਣਦੇ ਹੋਏ ਜਾਂ ਅਣਜਾਣਪਣੇ ਵਿਚ ਹੀ ਸਹੀ, ਸਾਂਈ ਬਾਬੇ ਵਰਗੇ ਪਖੰਡੀ ਦੇ ਸ਼ਰਧਾਲੂ ਬਣੇ ਹੋਏ ਹਨ ਉਹ ਲੋਕਾਂ ਨੂੰ ਅਗਵਾਈ ਦੇਣ ਅਤੇ ਉਨ੍ਹਾਂ ਦੀਆ ਸਮਸਿਆਵਾਂ ਦੇ ਹੱਲ ਲਈ ਕਿੰਨੇ ਕੁ ਯੋਗ ਹਨ ਅਤੇ ਉਹਨਾਂ ਦਾ ਇਹਨਾਂ ਪਦਵੀਆਂ ਤੇ ਰਹਿਣਾ ਬਣਦਾ ਹੈ ਜਾਂ ਨਹੀਂ ਇਹ ਸਭ ਲਈ ਸੋਚਣ ਦਾ ਮਸਲਾ ਹੈ।

ਕਾਰਲ ਮਾਰਕਸ, ਜਿਸਦੇ ਵਿਸ਼ਾਲ, ਵਿਗਿਆਨਕ ਅਤੇ ਡੂੰਘੇ ਅਧਿਐਨ ਦੀ ਤਿੱਖੀ ਮਾਰ ਤੋਂ ਦੁਨੀਆਂ ਦਾ ਲਗਭਗ ਕੋਈ ਮਹੱਤਵਪੂਰਨ ਵਰਤਾਰਾ ਨਹੀਂ ਸੀ ਬਚਿਆ, ਪਿਛਲੀ ਸਦੀ ਦੇ ਭਾਰਤ ਦੀਆਂ ਘਟੀਆ ਅਤੇ ਬਹੁਤੀ ਵਾਰੀ ਹਾਸੋ-ਹੀਣੀਆਂ ਧਾਰਮਿਕ ਰਸਮਾਂ ਅਤੇ ਵਿਸ਼ਵਾਸਾਂ ਤੋਂ ਨਾਂ ਸਿਰਫ ਜਾਣੂ ਸੀ ਸਗੋਂ ਉਸਨੇ ਇਹਨਾਂ ਧਾਰਮਿਕ ਵਿਸ਼ਵਾਸਾਂ ਦੀ ਹੋਂਦ ਦਾ ਕਾਰਣ ਬਣੀਆਂ ਆਰਥਿਕ ਸਾਮਾਜਿਕ ਹਾਲਤਾਂ ਦਾ ਵੀ ਬਰੀਕੀ ਨਾਲ ਵਿਸਲੇਸ਼ਣ ਕੀਤਾ। 1853 ਵਿਚ 'ਨਿਊਯਾਰਕ ਡੇਲੀ ਟ੍ਰਿਬਿਊਨ' ਲਈ ਭਾਰਤ ਬਾਰੇ ਲਿਖੇ ਇਕ ਲੇਖ ਵਿਚ ਭਾਰਤੀ ਪੇਂਡੂ ਭਾਈਚਾਰਿਆਂ ਜੋ ਕਿ ਉਸ ਸਮੇਂ ਭਾਰਤੀ ਜਗੀਰੂ ਸਮਾਜ ਦੀ ਮੂਲ ਆਰਥਿਕ ਅਤੇ ਸਮਾਜਿਕ ਇਕਾਈ ਸਨ, ਬਾਰੇ ਮਾਰਕਸ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ।

"ਸਾਨੂੰ ਇਹ ਭੁਲਣਾ ਨਹੀਂ ਚਾਹੀਦਾ ਕਿ ਇਹ ਛੋਟੇ 2 ਭਾਈਚਾਰੇ ਧਰਮਾਂ ਦੇ ਭੇਦਭਾਵਾਂ ਅਤੇ ਗੁਲਾਮੀ ਨਾਲ ਗੰਦੇ ਹੋ ਚੁੱਕੇ ਸਨ, ਕਿ ਉਹ ਮਨੁੱਖ ਨੂੰ ਹਾਲਤ ਦਾ ਮਾਲਕ ਹੋਣ ਤੱਕ ਉੱਚਾ ਚੁੱਕਣ ਦੀ ਥਾਂ ਉਸ ਨੂੰ ਬਾਹਰਲੀਆਂ ਹਾਲਤਾਂ ਦਾ ਗੁਲਾਮ ਬਣਾਉਂਦੇ ਸਨ......... ਅਤੇ ਇਸ ਤਰਾਂ ਕੁਦਰਤ ਦੀ ਜਾਂਗਲੀਆਂ ਵਾਲੀ ਪੂਜਾ ਨੂੰ ਜਨਮ ਦਿੰਦੇ ਸਨ, ਜੋ ਐਨੀ ਨਿੱਘਰੀ ਹੋਈ ਸੀ ਕਿ ਕੁਦਰਤ ਦਾ ਸਵਾਮੀ ਮਨੁੱਖ ਬਾਂਦਰ ਹਨੂੰਮਾਨ ਅਤੇ ਸੱਬਲਾ ਗਊ ਦੀ ਉਪਾਸਨਾ ਵਿਚ ਗੋਡਿਆਂ ਪਰਨੇ ਹੋ ਜਾਂਦਾ ਸੀ।"

ਅਜੇ ਅੱਜ ਵੀ ਸਾਡੇ ਦੇਸ਼ ਵਿਚ ਬਾਂਦਰਾਂ, ਗਊਆਂ, ਪਿੱਪਲ, ਇੱਟਾ ਪੱਥਰਾਂ ਅਤੇ ਹੋਰ ਅਨੇਕਾਂ ਅਜਿਹੀਆਂ ਵਸਤਾਂ ਅੱਗੇ ਗੋਡਿਆਂ ਪਰਨੇ ਹੋਣ ਵਾਲਿਆਂ ਦੀ ਕੋਈ ਕਮੀ ਨਹੀਂ।

☐ ਉਹ ਮਨੁੱਖ ਜਿਹੜਾ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਨਹੀਂ ਦਿੰਦਾ, ਧੋਖੇਬਾਜ਼ ਹੁੰਦਾ ਹੈ।

☐ ਜਿਸ ਵਿਚ ਚਮਤਕਾਰਾਂ ਦੀ ਪੜਤਾਲ ਕਰਨ ਦਾ ਹੌਂਸਲਾ ਨਹੀਂ ਹੁੰਦਾ, ਉਹ ਲਾਈਲੱਗ ਹੁੰਦਾ ਹੈ।

☐ ਜਿਹੜਾ ਬਗੈਰ ਪੜਤਾਲ ਕੀਤੇ ਤੇ ਵਿਸ਼ਵਾਸ਼ ਕਰਦਾ ਹੈ, ਉਹ ਅੰਧ ਵਿਸ਼ਵਾਸ਼ੀ ਹੁੰਦਾ ਹੈ।

## ਚੁਣੌਤੀ

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਹਰ ਕਿਸਮ ਦੇ ਪਾਖੰਡੀਆਂ ਨੂੰ ਚੈਲਿੰਜ ਕਰਦੀ ਹੈ ਕਿ ਜੇਕਰ ਦੁਨੀਆਂ ਵਿਚ ਕੋਈ ਵੀ ਵਿਅਕਤੀ ਜਾਦੂ-ਮੰਤਰ ਧਾਗੇ-ਤਵੀਤ, ਟੂਣੇ, ਸਿੱਟ, ਜੋਤਿਸ਼, ਦਾ ਮਾਹਰ ਹੋਵੇ ਜ਼ਾਂ ਆਪਣੀ ਗੈਬੀ ਸ਼ਕਤੀ ਨਾਲ ਹੇਠ ਲਿਖੀਆਂ ਸ਼ਰਤਾਂ ਵਿਚੋਂ ਕੋਈ ਇਕ ਧੋਖਾ ਨਾ ਹੋਣ ਦੀਆਂ ਹਾਲਤਾਂ ਵਿਚ ਲੋਕਾਂ ਸਾਹਮਣੇ ਪੂਰਾ ਕਰ ਸਕੇ ਤਾਂ ਉਹ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵਲੋਂ ਰੱਖਿਆ

## 1000 ਰੁ: ਦਾ ਇਨਾਮ ਜਿੱਤ ਸਕਦਾ ਹੈ

### ਸ਼ਰਤਾਂ :—

1. ਸੀਲਬੰਦ ਨੋਟ ਦਾ ਲੜੀ ਨੰਬਰ ਦੱਸ ਸਕੇ। 2. ਜਾਦੂ-ਮੰਤਰ ਦੁਆਰਾ ਬੀਨ ਜਾਂ ਬੰਸਰੀ ਬੰਨ੍ਹ ਸਕੇ। 3. ਆਪਣੇ ਦੇਵੀ-ਦੇਵਤੇ ਦੀ ਸਹਾਇਤਾ ਨਾਲ 30 ਸੈਕਿੰਟ ਲਈ ਬਲਦੀ ਅੱਗ ਤੇ ਬਿਨਾਂ ਜਲੇ ਖੜ੍ਹ ਸਕੇ। 4. ਆਪਣੀ ਯੋਗਿਕ ਸ਼ਕਤੀ ਦੁਆਰਾ ਹਵਾ ਵਿਚ ਉੱਡ ਸਕੇ। 5. ਅਜਿਹਾ ਭੂਤ ਜਾਂ ਆਤਮਾ ਨੂੰ ਪ੍ਰਗਟ ਕਰ ਸਕੇ ਜਿਸ ਦੀ ਫੋਟੋ ਖਿਚੀ ਜਾ ਸਕਦੀ ਹੋਵੇ। 6. ਟੂਣੇ, ਸਿੱਟ ਤੇ ਮੰਤਰ ਨਾਲ ਸੁਸਾਇਟੀ ਦੇ ਮੈਂਬਰ ਨੂੰ ਨਿਸ਼ਚਤ ਸਮੇਂ ਵਿਚ ਨੁਕਸਾਨ ਪੁਚਾ ਸਕੇ 7. ਆਦਮੀ ਨੂੰ ਭਸਮ ਕਰ ਸਕੇ ਜਾਂ ਕਿਸੇ ਹੋਰ ਚੀਜ਼ ਬੱਕਰੇ ਜਾਂ ਕੁੱਤੇ ਵਿਚ ਬਦਲ ਸਕੇ 8. ਘਰਾਂ ਵਿਚ ਇਟਾਂ ਰੋੜੇ ਡਿਗਣ ਲੱਗਣ, ਕੱਪੜੇ ਜਲ ਜਾਣ ਪਿਛੇ ਕਿਸੇ ਭੂਤ ਪ੍ਰੇਤ ਦਾ ਹੱਥ ਦਿਖਾ ਸਕੇ। 9. ਹੱਥ ਦੀਆਂ ਰੇਖਾਵਾਂ ਵੇਖਕੇ 95% ਠੀਕ ਉਤਰ ਦੇ ਸਕੇ ਅਤੇ ਇਸ ਤੋਂ ਇਲਾਵਾ ਕਿਤਾਬਾਂ ਵਿਚਲੀਆਂ 14 ਸ਼ਰਤਾਂ ਹੋਰ।

ਸ਼ਕਤੀ ਦਿਖਾਉਣ ਵਾਲੇ ਵਿਅਕਤੀ ਨੂੰ 1000 ਰੁ: ਬਤੌਰ ਜ਼ਮਾਨਤ ਜਮਾਂ ਕਰਵਾਉਣੇ ਪੈਣਗੇ। ਜੋ ਕਿ ਸਿਰਫ ਜਿੱਤਣ ਦੀ ਹਾਲਤ ਵਿਚ ਹੀ ਵਾਪਸ ਕੀਤੇ ਜਾਣਗੇ। ਪਰਖ ਪੂਰਨ ਤਸੱਲੀ ਤੱਕ ਲੋਕਾਂ ਦੇ ਇਕੱਠ ਵਿਚ ਕੀਤੀ ਜਾਵੇਗੀ।

ਰੈਸ਼ਨੇਲਿਸਟ ਸੁਸਾਇਟੀ ਹੁਣ ਤੱਕ ਅਨੇਕਾਂ ਇੱਟਾਂ ਰੋੜੇ ਵੱਜਣ, ਕੱਪੜੇ ਕੱਟੇ ਜਾਣ. ਪੇਟੀ ਵਿਚ ਅੱਗ ਲੱਗਣ, ਖੂਨ ਦੇ ਛਿੱਟੇ ਪੈਣ, ਕਸਰ ਹੋਣ ਵਰਗੀਆਂ ਘਟਨਾਵਾਂ ਦਾ ਵਿਗਿਆਨਕ ਤਰੀਕੇ ਨਾਲ ਮੁਕੰਮਲ ਇਲਾਜ ਕਰ ਚੁੱਕੀ ਹੈ ਅਤੇ ਅਨੇਕਾਂ ਪਾਖੰਡੀਆਂ ਦੀ ਅਸਲੀਅਤ ਲੋਕਾਂ ਨੂੰ ਦੱਸ ਚੁੱਕੀ ਹੈ। ਅੰਤ ਵਿਚ ਅਸੀਂ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਸਾਧਾਂ, ਸੰਤਾਂ, ਸਿਆਣਿਆਂ ਜੋਤਸ਼ੀਆਂ ਆਦਿ ਪਾਖੰਡੀਆਂ ਤੋਂ ਆਪਣੀ ਲੁੱਟ ਨਾ ਕਰਾਉਣ। ਇਹੋ ਜਿਹੀਆਂ ਸਮੱਸਿਆਵਾਂ ਦੇ ਹੱਲ ਲਈ ਰੈਸ਼ਨੇਲਿਸਟ ਸੁਸਾਇਟੀ ਨਾਲ ਸੰਪਰਕ ਕਰਨ।

ਵਹਿਮਾਂ ਭਰਮਾਂ ਤੋਂ ਛੁਟਕਾਰਾ ਪਾਉਣ ਲਈ ਸੁਸਾਇਟੀ ਵਲੋਂ ਪ੍ਰਕਾਸ਼ਤ ਦੋ ਕਿਤਾਬਾਂ "... ਤੇ ਦੇਵ ਪੁਰਸ਼ ਹਾਰ ਗਏ" ਅਤੇ "ਦੇਵ ਦੈਂਤ ਤੇ ਰੂਹਾਂ" ਪੜ੍ਹਨ ਦੀ ਪੁਰਜ਼ੋਰ ਅਪੀਲ ਕਰਦੇ ਹਾਂ।

ਪ੍ਰਧਾਨ
**ਗੁਰਚਰਨ ਸਿੰਘ ਖੇਮੋਆਣਾ**
ਸਟੇਟ ਬੈਂਕ ਆਫ ਇੰਡੀਆ
ਬਠਿੰਡਾ ਛਾਉਣੀ, ਫੋਨ 3852

ਸਕੱਤਰ
**ਰਾਜਿੰਦਰ ਸਿੰਘ ਮਾਸਟਰ**
ਪਿੰਡ ਤੇ ਡਾਕ: ਭਦੌੜ (ਅਗਵਾੜ ਬੁੱਟਰਾਂ ਦਾ)
ਜਿਲਾ ਸੰਗਰੂਰ

ਖਜ਼ਾਨਚੀ
**ਸ਼ਾਮ ਲਾਲ ਵਸੀਕਾ ਨਵੀਸ**
ਕੋਰਟ ਰੋਡ, ਸੰਗਰੂਰ

ਮੀਤ ਪ੍ਰਧਾਨ
**ਰਾਜਿੰਦਰਪਾਲ ਸਿੰਘ**
4 ਡੀ 48 ਪੰਜਾਬੀ ਯੂਨੀਵਰਸਿਟੀ
ਪਟਿਆਲਾ

ਸਹਾਇਕ ਸਕੱਤਰ
**ਮੇਘ ਰਾਜ ਰੱਲਾ**
ਸਰਕਾਰੀ ਮਿਡਲ ਸਕੂਲ, ਚੱਕ ਪੰਜ ਕੋਹੀ
ਬਲਾਕ ਜਲਾਲਬਾਦ ॥ (ਪੱਛਮੀ) ਜਿਲਾ ਫਿਰੋਜ਼ਪੁਰ